ੴ

# ਕੋਈ ਆਣ ਮਿਲਾਵੈ





ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ ਚੋਣਵੇਂ ਲੈਕਚਰ

ੴ ਸਤਿਗੁਰ ਪ੍ਰਸਾਦਿ ॥




# ਕੋਈ ਆਣਿ ਮਿਲਾਵੈ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'
ਦੇ

ਚੋਣਵੇਂ ਲੈਕਚਰ

ਸੰਪਾਦਕ-
ਭਾਈ ਪਰਮਜੀਤ ਸਿੰਘ ਖਾਲਸਾ
ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)

ਪ੍ਰਕਾਸ਼ਕ :-



ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

ISBN : 978-81-7601-905-7

ਪਹਿਲੀ ਐਡੀਸ਼ਨ — ਅਪ੍ਰੈਲ 2008

ਭੇਟਾ : **80–00**



ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com

csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ



☆☆☆

☞ *ਗਿਆਨੀ ਜੀ ਦੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖੁ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਦੱਸ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ 'ਕੋਈ ਆਨਿ ਮਿਲਾਵੈ'। ਇਸ ਲਈ ਉਨ੍ਹਾਂ ਦੇ ਸਾਰੇ ਲੈਕਚਰਾਂ ਦੇ ਸਮੂਹ ਦਾ ਨਾਮ ਵੀ 'ਕੋਈ ਆਨਿ ਮਿਲਾਵੈ' ਰੱਖ ਦਿੱਤਾ ਹੈ। ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਉਸ ਪ੍ਰਮਾਤਮਾ ਨਾਲ ਕੋਈ ਮਿਲਾ ਦੇਵੇ। ਇਸ ਦੇ ਲਈ ਸਾਧਸੰਗਤਿ ਕਰਨੀ ਅਤਿ ਜ਼ਰੂਰੀ ਹੈ। ਕਿਉਂਕਿ ਭਾਵਨਾ ਵਾਲਿਆਂ ਦੀ ਸੰਗਤ ਤੋਂ ਬਿਨਾਂ ਅੰਦਰ ਦੀ ਸ਼ਰਧਾ ਭਾਵਨਾ ਬਣਦੀ ਨਹੀਂ। ਕਬੀਰ ਰਾਮ ਦਾ ਰੂਪ ਹੋ ਗਿਆ, ਪ੍ਰਮਾਤਮਾ ਦਾ ਸਰੂਪ ਹੋ ਗਿਆ, ਪਰ ਸੰਗਤ ਤੋਂ ਬਿਨਾਂ ਪਾਰ ਉਤਾਰਾ ਨਹੀਂ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਕੋਈ ਆਨਿ ਮਿਲਾਵੈ, ਜਪਿ ਮਨ ਰਾਮ ਨਾਮੁ ਰਸਨਾ, ਸਚੇ ਸਉ ਲਿਵ ਲਾਇ, ਸਾਧੋ ਮਨ ਕਾ ਮਾਨੁ ਤਿਆਗਉ, ਸਾਕਾ ਸਰਹੰਦ, ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ, ਤੁਮ੍ ਸਮਰਥਾ ਕਾਰਨ ਕਰਨ, ਸੇਵਾ ਪੰਥ ਦੇ ਬਾਨੀ ਭਾਈ ਘਨੱਈਆ ਜੀ ਆਦਿ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤ੍ਰੁਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਸ਼ਲਾਘਾਯੋਗ ਉਪਰਾਲਾ

ਭਾਈ ਪਿੰਦਰਪਾਲ ਸਿੰਘ ਜੀ ਇਸ ਸਮੇਂ ਦੇ ਪ੍ਰਸਿੱਧ ਵਿਦਵਾਨ ਅਤੇ ਕਥਾ ਵਾਚਕ ਹਨ। ਅੱਜ ਹਰ ਵਿਅਕਤੀ ਉਨ੍ਹਾਂ ਦੀ ਕਥਾ ਸੁਣ ਕੇ ਗੁਰੂ ਘਰ ਨਾਲ ਜੁੜਦਾ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਉਨ੍ਹਾਂ ਦੇ ਲੈਕਚਰਾਂ ਨੂੰ ਪੰਜਾਬੀ ਰੂਪ ਦੇ ਕੇ ਬੜਾ ਸ਼ਲਾਘਾਯੋਗ ਕਾਰਜ ਕੀਤਾ ਹੈ। ਸਾਨੂੰ ਪਤਾ ਹੈ ਕਿ ਟੇਪਾਂ ਤੋਂ ਪੰਜਾਬੀ ਉਤਾਰਾ ਕਰਨਾ ਕੋਈ ਸੌਖਾ ਕੰਮ ਨਹੀਂ। ਭਾਈ ਪਰਮਜੀਤ ਸਿੰਘ ਜੀ ਖਾਲਸਾ ਨੇ ਇਸ ਪਾਸੇ ਵੱਡਾ ਉੱਦਮ ਕੀਤਾ ਹੈ। ਇਸ ਤੋਂ ਪਹਿਲਾਂ ਭਾਈ ਚਤਰ ਸਿੰਘ ਜੀਵਨ ਸਿੰਘ ਦੀ ਫਰਮ ਨੇ ਗਿਆਨੀ ਸੰਤ ਸਿੰਘ ਮਸਕੀਨ ਦੀਆਂ ਕਈ ਕੈਸਟਾਂ ਦੇ ਪੰਜਾਬੀ ਉਤਾਰੇ ਕਰਵਾਏ ਹਨ। ਭਾਈ ਪਿੰਦਰਪਾਲ ਸਿੰਘ ਬੜੀ ਚੜ੍ਹਦੀ ਕਲਾ ਵਾਲੇ ਬੁਲਾਰੇ ਹਨ, ਉਨ੍ਹਾਂ ਦੀਆਂ ਕੈਸਟਾਂ ਨੂੰ ਪੰਜਾਬੀ ਰੂਪ ਦੇਣਾ ਵੱਡਾ ਸ਼ਲਾਘਾ ਯੋਗ ਕਾਰਜ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਅੱਠ ਲੈਕਚਰਾਂ ਨੂੰ ਪੰਜਾਬੀ ਰੂਪ ਦਿੱਤਾ ਹੈ। ਇਨ੍ਹਾਂ ਕਥਾਵਾਂ ਵਿਚ ਕੋਈ ਆਣਿ ਮਿਲਾਵੈ, ਜਪਿ ਮਨ ਰਾਮ ਨਾਮੁ ਰਸਨਾ, ਸਚੇ ਸਉ ਲਿਵ ਲਾਇ, ਸਾਧੋ ਮਨ ਕਾ ਮਾਨੁ ਤਿਆਗਉ, ਸਾਕਾ ਸਰਹੰਦ, ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ, ਤੁਮ੍ ਸਮਰਥਾ ਕਾਰਨ ਕਰਨ, ਸੇਵਾ ਪੰਥ ਦੇ ਬਾਨੀ ਭਾਈ ਘਨੱਈਆ ਜੀ ਆਦਿ ਦਰਜ ਹਨ।

ਤਰਲੋਚਨ ਸਿੰਘ

ਸਿੰਘ ਸਾਹਿਬ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

ਸ੍ਰੀ ਆਨੰਦਪੁਰ ਸਾਹਿਬ।

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਕੋਈ ਆਣਿ ਮਿਲਾਵੈ

ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨
ੴ ਸਤਿਗੁਰ ਪ੍ਰਸਾਦਿ॥

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥ ੧ ॥*
*ਦਰਸਨੁ ਹਰਿ ਦੇਖਣ ਕੈ ਤਾਈ॥*
*ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥ ੧ ॥ ਰਹਾਉ॥*
*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥ ੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥ ੪॥*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫॥*
*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥ ੬॥*
*ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ॥ ੭॥*
*ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥ ੮॥*
*ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥ ੯॥*
*ਜੇ ਤੁਧੁ ਵਲਿ ਰਹੈ ਤ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ॥ ੧੦॥*
*ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ॥ ੧੧॥*
*ਨਾਨਕ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ॥ ੧੨॥*
*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥ ੧੩॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥ ੧੪॥*
*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥ ੧੫॥*
*ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥ ੧੬॥*
*ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ॥ ੧੭॥*

*ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥ ੧੮॥*
*ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥ ੧੯॥*
*ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ॥ ੨੦॥*
*ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ॥ ੨੧॥*
*ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ॥ ੨੨॥*
*ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥ ੨੩॥*
*ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ॥ ੨੪॥*
*ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥ ੨੫॥*
*ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ॥ ੨੬॥*
*ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ॥ ੨੭॥*
*ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ॥ ੨੮॥*
*ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ॥ ੨੯॥*
*ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ॥ ੩੦॥*
*ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ॥ ੩੧॥*
*ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ॥ ੩੨॥ ੧॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਰੂਪ ਖ਼ਾਲਸਾ ਜੀਉ ! ਪਾਣੀ ਦੇ ਦਰਿਆ ਵੱਗਦੇ ਹੋਣ, ਜਿਸ ਬੰਦੇ ਦੇ ਅੰਦਰ ਪਿਆਸ ਨਹੀਂ, ਸ਼ਾਇਦ ਉਸ ਨੂੰ ਇੰਨੇ ਵੱਡੇ ਪਾਣੀ ਦੇ ਭੰਡਾਰੇ ਦੀ ਕੋਈ ਕਦਰ ਨਾ ਹੋਵੇ। ਅੰਨ ਦੇ ਢੇਰ ਲੱਗੇ ਹੋਣ, ਜੇ ਅੰਦਰ ਭੁੱਖ ਨਹੀਂ ਤਾਂ ਹੋ ਸਕਦਾ ਹੈ ਬੰਦਾ ਛਤੀਹ ਪ੍ਰਕਾਰ ਦੇ ਪਦਾਰਥਾਂ ਦੀ ਵੀ ਕੀਮਤ ਨਾ ਜਾਣੇ। ਜਿਸ ਦਿਨ ਪਿਆਸ ਪੈਦਾ ਹੋ ਜਾਏਗੀ, ਉਸ ਦਿਨ ਪਾਣੀ ਦੀ ਇਕ ਬੂੰਦ ਦੀ ਵੀ ਕੀਮਤ ਬੰਦਾ ਜਾਣਨ ਲੱਗ ਪੈਂਦਾ ਹੈ। ਪਿਆਸ ਤੋਂ ਬਿਨਾਂ ਦਰਿਆਵਾਂ ਦੀ ਵੀ ਕੀਮਤ ਨਹੀਂ। ਸਰੀਰ ਵਿਚ ਪਿਆਸ ਪੈਦਾ ਹੋਵੇ ਤਾਂ ਪਾਣੀ ਦੀ ਬੂੰਦ-ਬੂੰਦ ਦੀ ਕੀਮਤ ਪਤਾ ਲੱਗਦੀ ਹੈ। ਰੱਬ ਨੂੰ ਮਿਲਣ ਦੀ ਪਿਆਸ ਪੈਦਾ ਹੋਵੇ ਤਾਂ ਬਾਣੀ ਦੇ ਇਕ-ਇਕ ਅੱਖਰ ਦੀ ਕੀਮਤ ਪਤਾ ਲੱਗਦੀ ਹੈ। ਰੱਬ ਨੂੰ ਮਿਲਣ ਦੀ ਪਿਆਸ ਗੁਰੂ ਦੀ ਬਾਣੀ ਦੀ ਕਦਰ ਕਰਨ ਦੀ ਜਾਚ ਦੱਸਦੀ ਹੈ। ਦੇਖੋ ਉਹਨਾਂ ਲੋਕਾਂ ਨੂੰ, ਜਿਨ੍ਹਾਂ ਨੂੰ ਰੋਟੀ ਨਹੀਂ ਮਿਲਦੀ। ਕਿਸ ਤਰ੍ਹਾਂ ਉਹ ਭੁੱਖੇ ਲੋਕ ਕੂੜੇ ਦੇ ਢੇਰ 'ਤੇ ਬੈਠੇ ਦਾਣੇ ਇਕੱਠੇ ਕਰੀ

ਜਾਂਦੇ ਹਨ। ਪੇਟ ਦੀ ਭੁੱਖ ਦੱਸਦੀ ਹੈ ਕਿ ਦਾਣੇ ਦੀ ਕੀਮਤ ਕੀ ਹੈ ਤੇ ਪ੍ਰਮਾਤਮਾ ਨੂੰ ਮਿਲਣ ਦੀ ਭੁੱਖ ਦੱਸਦੀ ਹੈ ਕਿ ਪ੍ਰਮਾਤਮਾ ਦੇ ਸ਼ਬਦਾਂ ਦੀ ਕੀਮਤ ਕੀ ਹੈ। ਇਹ ਇਕ ਅੰਦਰ ਦੀ ਬਿਰਤੀ ਹੈ। ਗੁਰੂ ਅਰਜਨ ਸਾਹਿਬ ਜੀ ਦਾ ਕ੍ਰਿਪਾਲਤਾ ਭਰਿਆ ਇਕ ਬਚਨ ਆਉਂਦਾ ਹੈ ਕਿ ਜਦੋਂ ਦਰਸ਼ਨਾਂ ਦੀ ਪਿਆਸ ਪੈਦਾ ਹੋਈ ਤਾਂ ਤਰਲਾ ਲੈ ਕੇ ਕਿਹਾ–

*ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥*
*ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥*

ਇਸ ਮਨ ਨੂੰ ਮੋਹਣ ਵਾਲੇ ਨੂੰ ਮੈਂ ਖੋਜਣ ਤੁਰਿਆ ਹਾਂ।

*ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ।*

ਇਕ ਨਿਮਖ ਦੀਦਾਰ ਬਖ਼ਸ਼ ਦਿਉ।

*ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ॥*

(ਅੰਗ ੭੦੩)

ਨੇਤਰ ਇਕ ਖਿਨ ਵੀ ਤੇਰੇ ਦਰਸ਼ਨਾਂ ਤੋਂ ਬਿਨਾਂ ਨਹੀਂ ਰਹਿ ਸਕਦੇ। ਹਜ਼ੂਰ ਨੇ ਬਾਣੀ ਵਿਚ ਇਥੋਂ ਤੱਕ ਸ਼ਬਦ ਕਹੇ ਕਿ ਜਦੋਂ ਕੋਈ ਅਤਿ ਦਾ ਪਿਆਰਾ ਪ੍ਰੋਹਣਾ ਘਰ ਵਿਚ ਆਏ ਤਾਂ ਅਸੀਂ ਘਰ ਦੇ ਬਸਤਰ ਬਦਲ ਦਿੰਦੇ ਹਾਂ। ਜਿਸ ਮੰਜੇ 'ਤੇ ਉਸਨੇ ਬਿਸਰਾਮ ਕਰਨਾ ਹੈ ਅਸੀਂ ਬਿਸਤਰਾ ਬਦਲ ਦਿੰਦੇ ਹਾਂ। ਹਜ਼ੂਰ ਨੇ ਕਿਹਾ – ਹੇ ਪ੍ਰਭੂ ਜੀ ! ਤੁਸੀਂ ਆਉ, ਤੁਹਾਡੇ ਆਉਣ ਲਈ ਕਿਹੜੇ ਬਸਤਰ ਵਿਛਾਵਾਂ? ਕੋਈ ਸੂਤੀ ਬਸਤਰ ਨਹੀਂ, ਕੋਈ ਸਿਲਕ ਦੇ ਬਸਤਰ ਨਹੀਂ, ਕਹਿੰਦੇ ਹਨ ਕਿ ਤੁਸੀਂ ਆਉਣਾ ਹੈ ਤਾਂ ਮੈਂ ਆਪਣੀਆਂ ਅੱਖਾਂ ਦੀਆਂ ਪੁਤਲੀਆਂ ਨੂੰ ਬਿਸਤਰੇ ਦੇ ਰੂਪ ਵਿਚ ਵਿਛਾਉਣ ਲੱਗਾ ਹਾਂ ਕਿ ਤੁਸੀਂ ਆਉ ਅਤੇ ਮੇਰੀਆਂ ਅੱਖਾਂ ਦੀਆਂ ਪੁਤਲੀਆਂ ਉੱਤੇ ਆਪਣਾ ਆਸਣ ਬਣਾ ਲਉ।

*ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ॥*
*ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ॥*
*ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਜੰਤੀਆ॥*

(ਅੰਗ ੭੦੩)

*ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ॥*
*ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ॥*

(ਅੰਗ ੧੧੧੭)

ਹਿਰਦੇ ਵਿਚ ਦਰਸ਼ਨਾਂ ਦੀ ਤਾਂਘ ਹੈ। ਦੇਖੋ ਉਮਰ ਦਾ ਕੋਈ ਤਕਾਜ਼ਾ ਨਹੀਂ। ਕਿਸੇ ਦੀ ਬਾਲ ਉਮਰ ਵਿਚ ਤੜਪ ਪੈਦਾ ਹੋ ਜਾਏ। ਜੇ ਬਾਲ ਉਮਰ ਵਿਚ ਨਹੀਂ ਤਾਂ ਪ੍ਰਮਾਤਮਾ ਦਇਆ ਕਰੇ, ਜਵਾਨੀ ਵਿਚ ਪਿਆਰੇ ਨੂੰ ਮਿਲਣ ਦੀ ਤੜਪ ਪੈਦਾ ਹੋ ਜਾਏ। ਜੇ ਜਵਾਨੀ

ਵਿਚ ਨਹੀਂ ਤਾਂ ਘੱਟੋ-ਘੱਟ ਵਾਹਿਗੁਰੂ ਜੀ ਮੇਹਰ ਕਰੋ ਕਿਤੇ ਬੁਢੇਪੇ ਵਿਚ ਹੀ ਪਿਆਰੇ ਨੂੰ ਮਿਲਣ ਦੀ ਚਾਅ ਪੈਦਾ ਹੋ ਜਾਏ। ਜਦੋਂ ਇਹੋ ਜਿਹੇ ਹਿਰਦੇ ਚਾਅ ਨਾਲ, ਦਰਸ਼ਨਾਂ ਦੀ ਤੜਪ ਨਾਲ ਬਿਹਬਲ ਹੁੰਦੇ ਹਨ ਤਾਂ ਫਿਰ ਪਿਆਰੇ ਵੱਲੋਂ ਰਹਿਮਤਾਂ ਵਰਸਦੀਆਂ ਹਨ। ਇਥੇ ਦਰਸ਼ਨ ਦੀ ਚਾਅ ਦਾ ਅਰਥ ਕੇਵਲ ਇਕ ਪਾਸੇ ਦੀ ਪ੍ਰੀਤ ਨਹੀਂ ਕਿ ਜਗਿਆਸੂ ਤਾਂ ਪੁਕਾਰਦਾ ਪਿਆ ਹੈ, ਪਰ ਪਿਆਰੇ ਨੇ ਨਹੀਂ ਜਾਣਾ।

ਕਸ਼ਮੀਰ ਦੀ ਧਰਤੀ ਹੈ ਤੇ ਭਾਈ ਸੇਵਾਦਾਸ ਦੀ ਮਾਂ ਦੇ ਅੰਦਰ ਵੀ ਤੜਪ ਪੈਦਾ ਹੋਈ। ਭਾਵੇਂ ਇਤਿਹਾਸ ਨੇ ਸ਼ਬਦ ਕਹੇ ਹਨ ਕਿ ਭਾਈ ਸੇਵਾ ਦਾਸ ਗੁਰੂ ਕੇ ਸਿੱਖ ਦੀ ਮਾਂ ਨੂੰ ਲਗਨ ਲੱਗੀ। ਪਰ ਜਦੋਂ ਅਸੀਂ ਉਸ ਅਸਥਾਨ ਦੇ ਦਰਸ਼ਨ ਕਰਦੇ ਹਾਂ ਤਾਂ ਉਥੋਂ ਦੇ ਜਿਹੜੇ ਤੱਥ ਹਨ, ਕਈਆਂ ਗੱਲਾਂ ਲਿਖਤ ਵਿਚ ਵੀ ਨਹੀਂ ਆਈਆਂ, ਪਰ ਉਸ ਅਸਥਾਨ ਦੇ ਦਰਸ਼ਨ ਕਰੋ ਤਾਂ ਉਥੇ ਜਾ ਕੇ ਸਾਨੂੰ ਬਹੁਤ ਕੁਝ ਨਵਾਂ ਮਿਲੇਗਾ। ਕਹਿੰਦੇ ਹਨ ਕਿ ਇਹ ਸੇਵਾ ਦਾਸ ਬੜਾ ਵਿਦਵਾਨ ਸੀ ਤੇ ਇਸਦਾ ਸੁਭਾਅ ਸੀ ਕਿ ਜਿੱਥੇ ਵੀ ਕੋਈ ਸਾਧੂ ਮਿਲ ਜਾਣਾ, ਉਸਦੇ ਨਾਲ ਬਹਿਸ ਕਰਨ ਲੱਗ ਪੈਣਾ। ਕੋਈ ਵਿਦਵਾਨ ਮਿਲਣਾ ਤਾਂ ਉਸਦੇ ਨਾਲ ਚਰਚਾ ਕਰਨ ਲੱਗ ਪੈਣਾ। ਕੋਈ ਪੰਡਿਤ ਮਿਲਣਾ ਤਾਂ ਉਸਦੇ ਨਾਲ ਗੋਸ਼ਟੀ ਕਰਨੀ ਪਰ ਗੋਸ਼ਟੀ ਕਰਨ ਤੋਂ ਬਾਅਦ ਉਸਨੂੰ ਝੁਕਾ ਕੇ ਅੰਦਰ ਦੇ ਹੰਕਾਰ ਦੇ ਰੱਸ ਦੀ ਪੂਰਤੀ ਲੈਣੀ। ਅੱਜ ਵੀ ਤੁਸੀਂ ਦੇਖੋਗੇ, ਕਿ ਕਈਆਂ ਬੰਦਿਆਂ ਨੇ ਇਕ ਦੋ ਨੁਕਤੇ ਚੇਤੇ ਕੀਤੇ ਹੁੰਦੇ ਹਨ ਤੇ ਜਿਹੜਾ ਆਏਗਾ ਉਸਦੇ ਸਾਹਮਣੇ ਆਪਣਾ ਸਵਾਲ ਆਪ ਰੱਖਣਗੇ, ਜਿਸ ਦਾ ਉੱਤਰ ਵੀ ਉਹਨਾਂ ਨੂੰ ਹੀ ਆਉਂਦਾ ਹੁੰਦਾ ਹੈ, ਹੋਰ ਕਿਸੇ ਨੂੰ ਪਤਾ ਨਹੀਂ। ਜਦੋਂ ਨਾ ਪਤਾ ਲੱਗੇ, ਫਿਰ ਕਹਿਣਗੇ ਦੇਖੋ ਵੱਡੇ-ਵੱਡੇ ਗਿਆਨੀਆਂ ਨੂੰ ਪੁੱਛਿਆ ਪਰ ਇਹ ਕਿਸੇ ਨੂੰ ਵੀ ਨਹੀਂ ਪਤਾ, ਇਹ ਇਕੱਲਾ ਮੈਨੂੰ ਪਤਾ ਹੈ। ਮੈਂ ਤੁਹਾਨੂੰ ਦੱਸ ਦਿੰਦਾ ਹਾਂ ਕਿ ਇਸਦੇ ਇਹ ਅਰਥ ਹਨ। ਉਹ ਸਾਰੀ ਜ਼ਿੰਦਗੀ ਦੋ ਨੁਕਤਿਆਂ ਵਿਚੋਂ ਹੰਕਾਰ ਦਾ ਰੱਸ ਲੈਂਦੇ ਹਨ।

ਹੁਣ ਸੇਵਾ ਦਾਸ ਦਾ ਸੁਭਾਅ ਸੀ ਕਿ ਆਪੇ ਸਵਾਲ ਕਰਨੇ ਤੇ ਜਿਸ ਨੇ ਹਾਰ ਜਾਣਾ ਤਾਂ ਕਹਿਣਾ ਕਿ ਫਲਾਨੇ ਬੰਦੇ ਨੂੰ ਵੀ ਥੱਲੇ ਲਾ ਦਿੱਤਾ। ਅੱਜ ਵੀ ਅਸੀਂ ਦੇਖਦੇ ਹਾਂ ਕਿ ਕਥਾ ਹੁੰਦੀ ਹੈ ਤਾਂ ਸਾਡਾ ਤਕਰੀਬਨ ਇਕ ਸੁਭਾਅ ਬਣ ਗਿਆ ਹੈ ਕਿ ਅੱਜ ਫਲਾਨੇ ਬੰਦੇ ਨੇ ਛਿੱਲ ਲਾ ਕੇ ਰੱਖ ਦਿੱਤੀ। ਕਥਾ ਦੇ ਵਿਚ ਉਸ ਨੇ ਇਹੋ ਜਿਹੀ ਛਿੱਲ ਲਾਈ, ਬੋਲਤੀ ਬੰਦ ਕਰ ਦਿੱਤੀ। ਨਹੀਂ ਪਿਆਰਿਓ ! ਕਥਾ ਗੁਰੂ ਦਾ ਸ਼ਬਦ ਕਦੀ ਦਵੈਸ਼ ਨਹੀਂ ਰੱਖਦਾ। ਜੇ ਸ਼ਬਦ ਦੀ ਗੱਲ ਕਰਦਿਆਂ ਵੀ ਅਸੀਂ ਲੋਕਾਂ ਦੀ ਛਿੱਲ ਲਾਹੁਣ ਤੁਰ ਪਏ ਤਾਂ ਇਸਦਾ ਮਤਲਬ ਅਸੀਂ ਗੁਰੂ ਦੇ ਸ਼ਬਦ ਨੂੰ ਜਾਣਿਆ ਨਹੀਂ। ਗੁਰੂ ਤਾਂ ਸਭ ਦਾ ਭਲਾ ਮਨਾਉਂਦੇ ਹਨ।

ਕਹਿੰਦੇ ਹਨ ਕਿ ਸੇਵਾ ਦਾਸ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨਾਂ ਲਈ ਇਸ ਪਾਵਨ ਪਵਿੱਤਰ ਧਰਤੀ 'ਤੇ ਆਇਆ। ਮਨ ਵਿਚ ਇਹ ਲੋਚਾ ਰੱਖਕੇ ਕਿ ਸੁਣਿਆ ਹੈ ਉਹਨਾਂ ਦੇ ਕੋਲ ਸੰਗਤ ਬਹੁਤ ਆਉਂਦੀ ਹੈ। ਉਹਨਾਂ ਨੂੰ ਸੰਗਤ ਬਹੁਤ ਪਿਆਰ ਕਰਦੀ ਹੈ। ਮਨ ਨੇ

---

ਕਿਹਾ ਜੇ ਇੰਨੇ ਲੋਕ ਇਹਨਾਂ ਦੇ ਕੋਲ ਆਉਂਦੇ ਹਨ ਤਾਂ ਚੱਲ ਕੇ ਚਰਚਾ ਕਰ। ਹਜ਼ੂਰ ਦੇ ਕੋਲ ਆਇਆ ਚਰਚਾ ਕਰਨ ਲਈ। ਸੰਗਤ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਆਈ ਹੋਈ ਸੀ। ਇਹ ਕਤਾਰ ਵਿਚ ਖਲੋਤਾ ਸੀ ਪਿੱਛੇ, ਪਰ ਮਨ ਵਿਚ ਭੁੱਖ ਸੀ ਕਿ ਕਦੋਂ ਮੌਕਾ ਮਿਲੇ ਤੇ ਮੈਂ ਅੱਗੇ ਜਾਵਾਂ ਤੇ ਆਪਣਾ ਸਵਾਲ ਰੱਖਾਂ। ਹਜ਼ੂਰ ਨੇ ਉੱਚੀ ਆਵਾਜ਼ ਵਿਚ ਕਿਹਾ, ਸੇਵਾ ਦਾਸ ! ਤੈਨੂੰ ਕਤਾਰ ਵਿਚ ਤੁਰਿਆਂ ਕੁਝ ਦੇਰੀ ਲੱਗ ਜਾਏਗੀ। ਪਰ ਤੇਰਾ ਮਨ ਖਲੋਂਦਾ ਨਹੀਂ ਪਿਆ, ਤੂੰ ਸਭ ਤੋਂ ਪਹਿਲਾਂ ਆ ਜਾ। ਜਿਹੜੇ ਤੇਰੇ ਮਨ ਦੇ ਸਵਾਲ ਹਨ, ਤੂੰ ਸਭ ਤੋਂ ਪਹਿਲਾਂ ਦੱਸ।

ਬਸ ਇੰਨੀ ਗੱਲ ਕਹਿਣ ਦੀ ਦੇਰ ਸੀ ਕਿ ਤੇਰਾ ਮਨ ਖਲੋਂਦਾ ਨਹੀਂ ਪਿਆ, ਤੂੰ ਅੱਗੇ ਆ ਜਾ, ਅੱਗੇ ਆ ਤਾਂ ਗਿਆ ਪਰ ਸਵਾਲ ਕਾਹਦਾ ਕਰਨਾ ਸੀ, ਚਰਨ ਫੜ ਕੇ ਰੋਣ ਲੱਗ ਪਿਆ। ਹਜ਼ੂਰ ਨੇ ਕਿਹਾ ਕਿ ਤੂੰ ਬਹੁਤ ਗ੍ਰੰਥ ਵਾਚੇ ਹਨ ਪਰ ਕੀ ਪ੍ਰੇਮ ਦੇ ਅੱਖਰਾਂ ਦੀ ਸਮਝ ਤੈਨੂੰ ਪਈ ਹੈ ? ਅਜੇ ਤੱਕ ਤੂੰ ਆਪਣੀ ਹਉਮੈ ਦੇ ਲਈ ਯਤਨ ਕੀਤੇ ਹਨ ਕਿ ਮੈਂ ਹਰ ਬੰਦੇ ਨੂੰ ਹਰਾਵਾਂ ਪਰ ਜਿੱਤਣ ਵਾਲਿਆ, ਤੂੰ ਜ਼ਿੰਦਗੀ ਦੀ ਬਾਜ਼ੀ ਹਾਰਦਾ ਪਿਆ ਹੈਂ। ਕਦੀ ਰੱਬ ਦੇ ਸਾਹਮਣੇ ਹਾਰਨ ਦੀ ਜਾਚ ਸਿਖ ਲੈ ਤਾਂ ਜ਼ਿੰਦਗੀ ਦੀ ਬਾਜ਼ੀ ਜਿੱਤ ਕੇ ਜਾਵੇਂਗਾ। ਜਦੋਂ ਇੰਨੇ ਸ਼ਬਦ ਕਹੇ ਤਾਂ ਚਰਨ ਫੜ ਲਏ, ਫਿਰ ਨਹੀਂ ਬੋਲਿਆ। ਕੀਰਤਨ ਸੁਣਿਆ, ਬਾਣੀ ਸੁਣੀ ਤੇ ਸੁਖਮਨੀ ਸਾਹਿਬ ਦਾ ਪਾਠੀ ਬਣਿਆ। ਅੰਮ੍ਰਿਤ ਗੁਰਬਾਣੀ ਦਾ ਪਾਠ ਸ਼ੁਰੂ ਕਰ ਦਿੱਤਾ ਤੇ ਸੇਵਾ ਦਾਸ ਦਾ ਅੰਦਰ ਨਾਮ ਵਿਚ ਭਿੱਜਣ ਲੱਗਾ। ਬਾਣੀ ਦਾ ਸੁਭਾਅ ਹੈ ਕਿ ਇਹ ਜਿਉਂ-ਜਿਉਂ ਬੰਦੇ ਦੇ ਅੰਦਰ ਜਾਂਦੀ ਹੈ, ਤਿਉਂ-ਤਿਉਂ ਇਸਦੇ ਅੰਗਾਂ ਨੂੰ ਤਬਦੀਲ ਕਰੀ ਜਾਂਦੀ ਹੈ। ਅੱਖਾਂ ਵਿਚ ਤਬਦੀਲੀ ਆ ਜਾਏਗੀ, ਕੰਨਾਂ ਵਿਚ ਤਬਦੀਲੀ ਆ ਜਾਏਗੀ। ਇਕੱਲੀ ਇਹਨਾਂ ਅੰਗਾਂ ਦੀ ਬਿਰਤੀ ਨਹੀਂ, ਇਥੋਂ ਤੱਕ ਕਿ ਜਿਉਂ-ਜਿਉਂ ਗੁਰੂ ਦੀ ਬਾਣੀ ਅੰਦਰ ਧੱਸੀ ਜਾਏਗੀ, ਬੰਦੇ ਦੇ ਚਿਹਰੇ ਦੇ ਰੰਗ ਵਿਚ ਵੀ ਤਬਦੀਲੀ ਆ ਜਾਂਦੀ ਹੈ। ਸਤਿਗੁਰ ਨੇ ਬਾਣੀ ਵਿਚ ਫ਼ੁਰਮਾਇਆ ਹੈ-

*ਕਵਨ ਬਨੀ ਰੀ ਤੇਰੀ ਲਾਲੀ॥ ਕਵਨ ਰੰਗਿ ਤੂੰ ਭਈ ਗੁਲਾਲੀ॥*

(ਅੰਗ ੩੮੪)

ਜਿਉਂ-ਜਿਉਂ ਅੰਦਰ ਬਾਣੀ ਵੱਸੇਗੀ, ਤਿਉਂ-ਤਿਉਂ ਤਬਦੀਲੀ ਆਏਗੀ। ਸੇਵਾ ਦਾਸ ਦੀ ਜ਼ਬਾਨ ਵਿਚ, ਸਰੀਰ ਵਿਚ ਤਬਦੀਲੀ ਆਈ। ਇੰਨਾ ਬਾਣੀ ਵਿਚ ਭਿੱਜ ਗਿਆ ਕਿ ਜਦੋਂ ਵਾਪਿਸ ਘਰ ਗਿਆ ਤਾਂ ਮਾਂ ਬੜੀ ਖ਼ੁਸ਼ ਸੀ ਭਾਗ ਭਰੀ ਕਿ ਮੇਰਾ ਪੁੱਤਰ ਪਤਾ ਨਹੀਂ ਅੱਜ ਕਿੰਨੇ-ਕੁ ਵਿਦਵਾਨ ਜਿੱਤ ਕੇ ਆਇਆ ਹੈ। ਆਉਂਦਿਆਂ ਸਾਰ ਭਾਗ ਭਰੀ ਦੇ ਚਰਨਾਂ ਵਿਚ ਮੱਥਾ ਟੇਕਿਆ। ਇਸ ਦੇ ਬੋਲਾਂ ਵਿਚ ਕੋਈ ਅਗੰਮੀ ਰੱਸ ਸੀ, ਕਿਉਂਕਿ ਇਸਦੇ ਬੋਲਾਂ ਵਿਚ ਗੁਰੂ ਨਾਨਕ ਜੀ ਦੀ ਅੰਮ੍ਰਿਤ ਬਾਣੀ ਦਾ ਰੱਸ ਮਿਲ ਚੁੱਕਾ ਸੀ। ਮਾਂ ਨੇ ਕਿਹਾ ਪੁੱਤਰ ਹੋਇਆ ਕੀ ? ਕਹਿਣ ਲੱਗਾ ਮਾਂ, ਅੱਜ ਤੱਕ ਦੁਨੀਆਂ ਨੂੰ ਜਿੱਤ ਕੇ ਆਉਂਦਾ ਰਿਹਾ ਹਾਂ, ਪਰ ਸੱਚ ਜਾਣੀ, ਅੱਜ ਤੋਂ ਬਾਅਦ ਮੈਂ ਹਾਰਨਾ ਸ਼ੁਰੂ ਕਰ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਆਪਾ ਗੁਰੂ

ਦੇ ਚਰਨਾਂ ਵਿਚ ਹਾਰ ਆਇਆ ਹਾਂ।

ਮੈਂ ਕਈ ਵਾਰੀ ਬੇਨਤੀ ਕਰਦਾ ਹਾਂ ਕਿ ਜਦੋਂ ਬੰਦਾ ਜਿੱਤ ਕੇ ਆਉਂਦਾ ਹੈ ਤਾਂ ਉਸ ਨੂੰ ਲੋਕ ਫੁੱਲਾਂ ਦਾ ਹਾਰ ਪਾਉਂਦੇ ਹਨ। ਉਸਦੇ ਅੱਗੇ ਢੋਲ ਵੱਜਦੇ ਹਨ, ਵਾਜੇ ਵੱਜਦੇ ਹਨ। ਆਉਂਦਿਆਂ ਸਾਰ ਪਹਿਲਾਂ ਤੈਨੂੰ ਹਾਰ ਪਿਆ ਹੈ। ਉਹ ਹਾਰ ਦੱਸਦਾ ਹੈ ਕਿ ਜਿੱਤਣ ਦਾ ਮਾਨ ਨਾ ਕਰੀਂ। ਅੱਜ ਜਿੱਤਣ ਦੇ ਢੋਲ ਵੱਜਦੇ ਪਏ ਹਨ ਤਾਂ ਹਾਰ ਵੀ ਚੇਤੇ ਰੱਖੀਂ। ਪੰਜਾਂ ਸਾਲਾਂ ਬਾਅਦ ਤੇਰੇ ਗਲ ਵਿਚ ਦੂਜਾ ਹਾਰ ਵੀ ਪੈ ਸਕਦਾ ਹੈ। ਕਹਿਣ ਲੱਗਾ ਮਾਂ, ਮੈਂ ਸਭ ਕੁਝ ਹਾਰ ਆਇਆ ਹਾਂ। ਸੁਖਮਨੀ ਸਾਹਿਬ ਦਾ ਪਾਠ ਸੁਣਾਇਆ ਤਾਂ ਮਾਈ ਟਿੱਕ ਗਈ। ਪਤਾ ਨਹੀਂ ਕਿਹੜੇ ਪੂਰਬਲੇ ਭਾਗ ਜਾਗੇ ਕਿ ਪੁੱਤਰ ਤੋਂ ਬਾਣੀ ਸੁਣੀ। ਮਨ ਵਿਚ ਤੜਪ ਪੈਦਾ ਹੋਈ ਤੇ ਕਹਿਣ ਲੱਗੀ ਕਿ ਸੇਵਾ ਦਾਸ, ਹਾਂ ਤਾਂ ਮੈਂ ਬਿਰਧ ਪਰ ਮੈਨੂੰ ਗੁਰੂ ਦੇ ਚਰਨਾਂ ਵਿਚ ਲੈ ਚੱਲ। ਸੇਵਾ ਦਾਸ ਕਹਿਣ ਲੱਗਾ, ਮਾਂ ਤੇਰਾ ਸਰੀਰ ਵਡੇਰਾ ਹੈ, ਕਿੱਥੇ ਸ੍ਰੀਨਗਰ ਤੇ ਕਿੱਥੇ ਅੰਮ੍ਰਿਤਸਰ। ਰਸਤੇ ਵੀ ਬਿਖਮ ਸਨ, ਕਿਵੇਂ ਜਾਏਂਗੀ? ਕਹਿਣ ਲੱਗੀ, ਫਿਰ ਐਵੇਂ ਦੁਨੀਆਂ ਤੋਂ ਚੱਲੀ ਜਾਵਾਂਗੀ ਦਰਸ਼ਨਾਂ ਤੋਂ ਬਿਨਾਂ? ਉਸ ਨੇ ਉਸ ਵੇਲੇ ਕਿਹਾ, ਮਾਂ ਤੂੰ ਭਾਵਨਾ ਨਾਲ ਬੈਠ ਕੇ ਪੁਕਾਰ, ਮੈਨੂੰ ਯਕੀਨ ਹੈ ਜੇ ਨੀਅਤ ਰਾਸ ਕਰ ਲਏਂਗੀ ਤਾਂ ਗੁਰੂ ਖ਼ੁਦ ਹੀ ਘਰ ਆ ਜਾਏਗਾ।

ਮਾਤਾ ਨੇ ਪੁੱਤਰ ਤੋਂ ਬਾਣੀ ਪੜ੍ਹਨੀ ਸ਼ੁਰੂ ਕੀਤੀ ਤੇ ਮਨ ਵਿਚ ਆਇਆ ਕਿ ਗੁਰੂ ਜੀ ਆਉਣਗੇ। ਬੁੱਢੀ ਮਾਈ ਨੇ ਸੂਤ ਕੱਤਣਾ ਸ਼ੁਰੂ ਕੀਤਾ। ਆਪ ਕਪਾਹ ਮੰਗਵਾਈ। ਆਪ ਕੱਤੀ ਤੇ ਫਿਰ ਆਪ ਉਸਦਾ ਕੱਪੜਾ ਬਣਾਉਣ ਲੱਗੀ। ਇਤਿਹਾਸ ਕਹਿੰਦਾ ਹੈ ਕਿ ਜਿਸ ਦਿਨ ਮਾਤਾ ਨੇ ਹਜ਼ੂਰ ਦੀ ਸੁੰਦਰ ਪੁਸ਼ਾਕ ਬਣਾ ਦਿੱਤੀ, ਉਸ ਵੇਲੇ ਉਸ ਦੀਆਂ ਅੱਖਾਂ ਦੀ ਜੋਤ ਚਲੀ ਗਈ, ਪਰ ਅੰਦਰ ਦੀ ਬੇਹਬਲਤਾ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪੁਕਾਰਦੀ ਰਹੀ। ਪਿਆਰਿਉ! ਗੁਰੂ ਜੀ ਦੋ ਪੜਾਵਾਂ ਦੀ ਥਾਂ ਇਕ-ਇਕ ਪੜਾਅ ਕਰਕੇ ਮਾਤਾ ਦੇ ਘਰ ਸ੍ਰੀਨਗਰ ਜਾ ਪਹੁੰਚੇ ਤੇ ਸ਼ਾਮ ਵੇਲੇ ਦਰਵਾਜ਼ਾ ਖੜਕਾ ਕੇ ਉੱਚੀ ਆਵਾਜ਼ ਵਿਚ ਕਿਹਾ, ਮਾਂ! ਅਰਦਾਸਾਂ ਕਰਕੇ ਬੂਹੇ ਨਾ ਬੰਦ ਕਰ। ਆ ਦੇਖ, ਤੂੰ ਪੁਕਾਰਿਆ ਤੇ ਅਸੀਂ ਤੇਰੇ ਕੋਲ ਆ ਗਏ ਹਾਂ।

ਇਹ ਅੰਦਰ ਦੀ ਤੜਪ ਹੈ ਤੇ ਜਿਸਦੇ ਅੰਦਰ ਵੀ ਪੈਦਾ ਹੋ ਜਾਏ ਗੁਰਮੁਖੋ, ਬੈਰਾਗ ਵਿਚ ਆਏ ਹੋਏ ਅੱਥਰੂ ਕਰੋੜਾਂ ਜਨਮਾਂ ਦੀ ਮੈਲ ਧੋਂਦੇ ਹਨ ਤੇ ਜਿਸਦਾ ਅੰਦਰ ਨਿਰਮਲ ਹੋ ਜਾਏ ਤਾਂ ਗੁਰੂ ਜੀ ਕਿਉਂ ਨਹੀਂ ਆਉਣਗੇ। ਦਰਵਾਜ਼ਾ ਖੁੱਲ੍ਹਿਆ। ਸੇਵਾ ਦਾਸ ਨੇ ਦਰਸ਼ਨ ਕੀਤੇ ਤੇ ਬੁੱਢੀ ਮਾਂ ਦਾ ਹੱਥ ਫੜ ਕੇ ਕਿਹਾ, ਮਾਂ! ਧੰਨ ਗੁਰੂ ਹਰਿਗੋਬਿੰਦ ਸਾਹਿਬ ਆਏ ਹਨ। ਜਦੋਂ ਇਹ ਸ਼ਬਦ ਸੁਣਿਆ ਤਾਂ, ਰੋਮ-ਰੋਮ ਵਿਚ ਇਕ ਝਰਨਾਹਟ ਪੈਦਾ ਹੋ ਗਈ। ਸੱਚੇ ਪਾਤਿਸ਼ਾਹ ਆਏ ਪਰ ਅੱਖਾਂ ਤੋਂ ਨਜ਼ਰ ਨਹੀਂ ਆ ਰਿਹਾ। ਹਜ਼ੂਰ ਨੇ ਇਥੇ ਬਰਛਾ ਮਾਰ ਕੇ ਨੀਰ ਕੱਢਿਆ। ਕਹਿਣ ਲੱਗੇ ਕਿ ਛਿੱਟੇ ਮਾਰ ਲੈ ਮਾਂ, ਅੱਖਾਂ ਦੀ ਜੋਤ ਮਿਲੇਗੀ ਤੇ ਰੱਜ ਕੇ ਦੀਦਾਰ ਕਰ। ਮਾਤਾ ਨੇ ਹਜ਼ੂਰ ਦੇ ਦਰਸ਼ਨ ਕੀਤੇ, ਕੰਬਦੇ ਹੱਥਾਂ ਨਾਲ ਪੁਸ਼ਾਕ ਦਿੱਤੀ।

ਗੁਰਮੁਖੋ ! ਉਸਦੇ ਅੰਦਰ ਦੀ ਤੜਪ ਨੂੰ ਦੇਖੋ। ਜੇ 100 ਦੇ ਨੇੜੇ ਢੁੱਕੀ ਹੋਈ ਇਕ ਮਾਂ ਦਰਸ਼ਨਾਂ ਦੀ ਪਿਆਸ ਰੱਖ ਕੇ ਗੁਰੂ ਨੂੰ ਆਪਣੇ ਘਰ ਆਵਾਜ਼ਾਂ ਮਾਰ ਕੇ ਖਿੱਚ ਕੇ ਲੈ ਆਉਂਦੀ ਹੈ, ਤਾਂ ਮਨਾ ! ਤੂੰ ਕਿਤੇ ਤੜਪ ਪੈਦਾ ਕਰਕੇ ਪੁਕਾਰ ਤਾਂ ਸਹੀ, ਸਾਈਂ ਤੇਰੇ ਹਿਰਦੇ ਘਰ ਵਿਚ ਕਿਉਂ ਨਹੀਂ ਆਉਣਗੇ। ਸੱਚੇ ਪਾਤਿਸ਼ਾਹ ਨੇ ਪੁਸ਼ਾਕ ਪਾ ਲਈ ਤੇ ਕਿਹਾ, ਮਾਂ, ਜੋ ਮੰਗੋਗੇ ਅੱਜ ਮਿਲੇਗਾ ਤੇ ਮਾਤਾ ਨੇ ਇਕੋ ਗੱਲ ਮੰਗੀ, ਸੱਚੇ ਪਾਤਿਸ਼ਾਹ ! ਇਸ ਥਾਂ 'ਤੇ ਕੋਈ ਵੀ ਆਏ, ਇਕ ਕ੍ਰਿਪਾ ਕਰ ਦਿਉ ਕਿ ਉਸਦੇ ਹਿਰਦੇ ਵਿਚ ਮੇਰੇ ਵਰਗੀ ਭਾਵਨਾ ਪੈਦਾ ਹੋ ਜਾਏ। ਕਹਿਣ ਲੱਗੇ ਮਾਂ, ਕੁਝ ਹੋਰ ਮੰਗ। ਕਹਿਣ ਲੱਗੀ ਬਸ ਮੈਂ ਇਸ ਕਰਕੇ ਰੁੱਕੀ ਸੀ ਦੁਨੀਆਂ ਤੋਂ ਜਾਣ ਤੋਂ ਪਹਿਲਾਂ ਤੁਹਾਡੇ ਦਰਸ਼ਨਾਂ ਦੀ ਖਿੱਚ ਕਰਕੇ। ਇਕ ਕ੍ਰਿਪਾ ਕਰਿਉ, ਮੈਂ ਕੱਲ ਨੂੰ ਚਲਾਣਾ ਕਰ ਜਾਣਾ ਹੈ। ਮੈਨੂੰ ਆਪਣੇ ਹਥੀਂ ਸੰਸਾਰ ਤੋਂ ਵਿਦਾਇਗੀ ਦੇ ਦਿਆ ਜੇ। ਪ੍ਰਮਾਤਮਾ ਦਇਆ ਕਰੇ ਕਿ ਹਰ ਕਿਸੇ ਦੇ ਅੰਦਰ ਇਹ ਦਰਸ਼ਨਾਂ ਦੀ ਤੜਪ ਪੈਦਾ ਹੋ ਜਾਏ।

*ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨॥*

ਮੇਰੇ ਧੰਨ ਗੁਰੂ ਰਾਮਦਾਸ ਜੀ ਘਰ ਦੂਜੇ ਵਿਚ ਬਚਨ ਕਰਦੇ ਹਨ। ੧ੴ ਸਤਿਗੁਰ ਪ੍ਰਸਾਦਿ॥ ਪ੍ਰਮਾਤਮਾ ਇਕ ਹੈ, ਅਗੰਮੀ ਹੈ, ਉਸ ਤੋਂ ਉੱਤਪਤੀ, ਪਾਲਣਾ ਤੇ ਨਾਸ਼ ਹੋ ਰਿਹਾ ਹੈ। ਉਹ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥੧॥*

ਮੇਰੇ ਮਨ ਨੂੰ ਚੰਗੇ ਲੱਗਣ ਵਾਲੇ ਪ੍ਰਮਾਤਮਾ ਨੂੰ ਕੋਈ ਮਿਲਾ ਦੇਵੇ ਤੇ ਜੇ ਮਿਲਾ ਦੇਵੇਗਾ ਤਾਂ ਮੈਂ ਆਪਣਾ ਆਪ ਸਭ ਕੁਝ ਉਸਦੇ ਸਾਹਮਣੇ ਰੱਖ ਕੇ ਵੇਚ ਦੇਵਾਂਗਾ।

*ਦਰਸਨੁ ਹਰਿ ਦੇਖਣ ਕੈ ਤਾਈ॥*

ਮੇਰੇ ਮਨ ਵਿਚ ਉਸ ਪ੍ਰਮਾਤਮਾ ਦੇ ਦਰਸ਼ਨਾਂ ਦੀ ਤਾਂਘ ਹੈ।

*ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥ ੧॥ ਰਹਾਉ॥*

ਤੁਸੀਂ ਕ੍ਰਿਪਾ ਕਰੋ ਤੇ ਸੱਚੇ ਪਾਤਿਸ਼ਾਹ ! ਵਾਹਿਗੁਰੂ ਨਾਲ ਮੇਲੇ ਦਿਉ ਤਾਂਕਿ ਉਸਦਾ ਨਾਮ ਜੱਪਣ ਲੱਗ ਪਵਾਂ।

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥ ੨॥*

ਹੇ ਵਾਹਿਗੁਰੂ ਜੀ ! ਜੇ ਸੁੱਖ ਦੇਵੋਗੇ ਤਾਂ ਵੀ ਤੁਹਾਡੀ ਅਰਾਧਨਾ ਕਰਾਂਗਾ ਤੇ ਜੇ ਮਨ ਲਉ ਮੇਰੀ ਜ਼ਿੰਦਗੀ ਵਿਚ ਕੋਈ ਸਰੀਰਕ ਦੁੱਖ ਆ ਜਾਂਦਾ ਹੈ ਤਾਂ ਮੈਂ ਦੁੱਖ ਵਿਚ ਵੀ ਆਪ ਜੀ ਦੀ ਅਰਾਧਨਾ ਕਰਾਂਗਾ।

*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥*

ਜੇ ਮੈਨੂੰ ਤੁਸੀਂ ਭੁੱਖ ਦੇ ਦਿਉ, ਥੋੜਾ ਖਾਣ ਨੂੰ ਮਿਲੇ, ਸੱਚੇ ਪਾਤਿਸ਼ਾਹ ! ਮੈਂ ਭੁੱਖ ਨੂੰ

ਖ਼ੁਰਾਕ ਬਣਾ ਕੇ ਅੰਦਰ ਦਾ ਸੰਤੋਖ ਕਰ ਲਵਾਂਗਾ। ਜੇ ਦੁੱਖ ਆ ਜਾਏ, ਤਾਂ ਉਸਦੇ ਵਿਚ ਵੀ ਮੈਂ ਅੰਦਰ ਦਾ ਸੁੱਖ ਹੀ ਮਾਣਾਂਗਾ।

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥ ੪ ॥*

ਆਪ ਜੀ ਦੇ ਦਰਸ਼ਨਾਂ ਲਈ ਜੇ ਤਨ ਦੇ ਟੁਕੜੇ ਕਰਾਉਣੇ ਪੈਣ, ਤਾਂ ਮੈਂ ਤਨ ਵੀ ਕੱਟ ਕੇ ਅੱਗ ਵਿਚ ਸੁੱਟ ਦੇਵਾਂਗਾ। ਮਨ ਨੂੰ ਵੀ ਚੀਨੀ-ਚੀਨੀ ਕਰਨਾ ਪਵੇ ਤਾਂ ਮੈਂ ਇਸ ਨੂੰ ਵੀ ਕੱਟ ਦੇਵਾਂਗਾ ਤੇ ਬੱਲਦੇ ਹੋਏ ਅੱਗ ਦੇ ਭੱਠ ਵਿਚ ਆਪਣੇ ਆਪ ਨੂੰ ਕੁਰਬਾਨ ਕਰ ਦੇਵਾਂਗਾ, ਸ਼ਾਇਦ ਇਸਦੇ ਬਦਲੇ ਹੀ ਆਪ ਜੀ ਦੇ ਦੀਦਾਰ ਹੋ ਜਾਣ।

*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫ ॥*

ਆਪ ਜੀ ਦੇ ਦਰਸ਼ਨਾਂ ਲਈ ਜੇ ਸੇਵਾ ਕਰਨੀ ਪਵੇ ਤਾਂ ਮੈਂ ਸੰਗਤ ਵਿਚ ਸਾਰਾ-ਸਾਰਾ ਦਿਨ ਪੱਖਾ ਝੱਲਾਂਗਾ। ਜੇ ਪਾਣੀ ਦੀ ਲੋੜ ਪਵੇ, ਮੈਂ ਆਪਣੇ ਮੋਢੇ 'ਤੇ ਭਾਂਡੇ ਰੱਖ ਆਪ ਜੀ ਦੀ ਸੰਗਤ ਲਈ ਪਾਣੀ ਦੀ ਸੇਵਾ ਕਰਾਂਗਾ।

*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥ ੬ ॥*

ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਮੇਹਰ ਕਰਦੇ ਹਨ ਕਿ ਮੈਂ ਗ਼ਰੀਬ ਆਪ ਜੀ ਦੇ ਦਰਵਾਜ਼ੇ ਵਿਚ ਡਿੱਗ ਪਿਆ ਹਾਂ ਤੇ ਡਿੱਗੇ ਹੋਏ ਨੂੰ ਆਪਣੇ ਨਾਲ ਮਿਲਾ ਲਉ।

*ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ॥ ੭ ॥*

ਸਤਿਗੁਰ ਜੀ! ਆਪ ਜੀ ਮਿਲੋ ਤੇ ਮੈਂ ਆਪਣੀਆਂ ਅੱਖਾਂ ਕੱਢ ਕੇ ਆਪ ਜੀ ਦੇ ਪਵਿੱਤਰ ਚਰਨਾਂ ਦੀਆਂ ਤਲੀਆਂ ਵਿਚ ਰੱਖ ਦੇਵਾਂ। ਫਿਰ ਜੇ ਸਾਰੀ ਧਰਤੀ ਦਾ ਭਰਮਨ ਕਰਨਾ ਹੈ ਤਾਂ ਮੈਂ ਧਰਤੀ ਦਾ ਭਰਮਨ ਵੀ ਕਰਾਂ ਆਪ ਜੀ ਨੂੰ ਖੋਜਣ ਲਈ। ਮਤਾਂ ਕਿਤੇ ਘੁੰਮਦਿਆਂ-ਘੁੰਮਦਿਆਂ ਆਪ ਜੀ ਦੇ ਦੀਦਾਰ ਹੋ ਜਾਣ।

*ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥ ੮ ॥*

ਜੇ ਆਪ ਜੀ ਪਿਆਰ ਨਾਲ ਮੈਨੂੰ ਆਪਣੇ ਕੋਲ ਬਿਠਾ ਲਉਗੇ ਤਾਂ ਵੀ ਆਪ ਜੀ ਨੂੰ ਯਾਦ ਕਰਾਂਗਾ। ਜੇ ਮੈਨੂੰ ਆਏ ਹੋਏ ਨੂੰ ਤੁਸੀਂ ਧੱਕੇ ਮਾਰੋਗੇ ਤਾਂ ਵੀ ਤੁਹਾਡੇ ਹੱਥ ਮੈਨੂੰ ਸਪਰਸ਼ ਕਰਨਗੇ। ਮੈਨੂੰ ਤਾਂ ਦੋਨਾਂ ਪਾਸਿਉਂ ਵਾਧਾ ਹੀ ਹੋਵੇਗਾ।

*ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥ ੯ ॥*

ਜੇ ਪ੍ਰਮਾਰਥ ਨੂੰ ਕਮਾਉਂਦਿਆਂ ਹੋਇਆਂ ਲੋਕ ਮੇਰੀ ਭਾਵਨਾ ਨੂੰ ਕਹਿਣਗੇ ਕਿ ਬੜਾ ਚੰਗਾ ਹੈ, ਮੇਰੀਆਂ ਸਿਫ਼ਤਾਂ ਕਰਨਗੇ ਤਾਂ ਇਹ ਮੇਰੀਆਂ ਸਿਫ਼ਤਾਂ ਨਹੀਂ, ਇਹ ਤੇਰੀ ਉਪਮਾ ਹੈ। ਜੇ ਸਾਰੀ ਦੁਨੀਆਂ ਇਹ ਕਹਿਣ ਲੱਗ ਪਏ ਕਿ ਤੂੰ ਬੜਾ ਮਾੜਾ ਹੈਂ, ਇਸਦਾ ਮਤਲਬ ਇਹ ਨਹੀਂ ਕਿ ਮੈਂ ਨਿੰਦਿਆ ਸੁਣਕੇ ਆਪ ਜੀ ਦਾ ਦਰਵਾਜ਼ਾ ਛੱਡ ਦੇਵਾਂਗਾ। ਮੈਂ ਆਪ ਜੀ

---

*(18) ਕੋਈ ਆਣਿ ਮਿਲਾਵੈ*

ਦੇ ਦੁਆਰੇ ਨੂੰ ਕਦੀ ਨਹੀਂ ਛੱਡਾਂਗਾ।

*ਜੇ ਤੁਧੁ ਵਲਿ ਰਹੈ ਤ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ॥ ੧੦॥*

ਜੇ ਆਪ ਜੀ ਵੱਲ ਮੇਰੇ ਅੰਦਰ ਦੀ ਪ੍ਰੀਤ ਬਣੀ ਰਹੇ ਤਾਂ ਦੁਨੀਆਂ ਜੋ ਮਰਜ਼ੀ ਕਹੀ ਜਾਏ ਫਿਰ ਪ੍ਰਵਾਹ ਨਹੀਂ। ਦੁੱਖ ਮੈਨੂੰ ਉਸ ਵੇਲੇ ਹੈ ਜਦੋਂ ਤੁਸੀਂ ਵਿਛੜ ਜਾਉਗੇ।

*ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ॥ ੧੧॥*

ਵਾਰ ਵਾਰ ਮੈਂ ਆਪਣੇ ਗੁਰੂ ਜੀ ਤੋਂ ਕੁਰਬਾਨ ਜਾਵਾਂਗਾ, ਬਲਿਹਾਰ ਜਾਵਾਂਗਾ ਤੇ ਸੰਤ ਗੁਰੂ ਦੇ ਚਰਨਾਂ ਵਿਚ ਡਿੱਗ ਕੇ ਆਪਣੇ ਗੁਰੂ ਨੂੰ ਮਨਾ ਲਵਾਂਗਾ।

*ਨਾਨਕ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ॥ ੧੨॥*

ਧੰਨ ਗੁਰੂ ਰਾਮਦਾਸ ਜੀ ਅਰਦਾਸ ਕਰਦੇ ਹਨ ਕਿ ਤੇਰੇ ਦਰਸ਼ਨਾਂ ਦੀ ਖ਼ਾਤਰ ਮੈਂ ਦੀਵਾਨਾ ਹੋ ਗਿਆ ਹਾਂ। ਜਿਹੜੇ ਸ਼ਬਦ ਮੈਂ ਆਪ ਜੀ ਦੇ ਸਮਕਸ਼ ਕਹਿ ਰਿਹਾ ਹਾਂ ਵਾਹਿਗੁਰੂ ਜੀ, ਇਹ ਮੇਰੇ ਅੰਦਰ ਦੀ ਦੀਵਾਨਗੀ ਦੇ ਹਨ।

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥ ੧੩॥*

ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਜੇ ਅਤਿ ਦਾ ਝੱਖੜ ਵੱਗੇ, ਅੱਤ ਦੀ ਹਨੇਰੀ ਵੱਗੇ ਤੇ ਅੱਤ ਦਾ ਮੀਂਹ ਪੈਂਦਾ ਹੋਵੇ ਤਾਂ ਗੁਰੂ ਦਾ ਸਿੱਖ ਇਹਨਾਂ ਸਾਰੀਆਂ ਮੁਸੀਬਤਾਂ ਦਾ ਸਾਹਮਣਾ ਕਰਦਾ ਹੋਇਆ ਵੀ ਗੁਰੂ ਜੀ ਦੇ ਦਰਸ਼ਨਾਂ ਲਈ ਪਹੁੰਚਦਾ ਹੈ।

*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥ ੧੪॥*

ਜੇ ਖਾਰਾ ਸਮੁੰਦਰ ਵੀ ਉੱਚੀਆਂ-ਉੱਚੀਆਂ ਲਹਿਰਾਂ ਪੈਦਾ ਕਰਕੇ ਕਹੇ ਕਿ ਮੈਂ ਸਿੱਖ ਨੂੰ ਰੋਕਣਾ ਚਾਹੁੰਦਾ ਹਾਂ ਤਾਂ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਜਿਸਦੇ ਅੰਦਰ ਦੀ ਤੜਪ ਹੈ ਪਿਆਰੇ ਨੂੰ ਮਿਲਣ ਦੀ, ਉਹ ਸਾਗਰ ਦੀਆਂ ਲਹਿਰਾਂ ਨੂੰ ਚੀਰ ਕੇ ਵੀ ਆਪਣੇ ਪਿਆਰੇ ਗੁਰੂ ਨੂੰ ਜਾ ਮਿਲਦਾ ਹੈ।

*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥ ੧੫॥*

ਜਿਵੇਂ ਇਕ ਇਨਸਾਨ ਪਾਣੀ ਤੋਂ ਬਿਨਾਂ ਜੀਅ ਨਹੀਂ ਸਕਦਾ, ਇਸੇ ਤਰ੍ਹਾਂ ਗੁਰੂ ਦੇ ਸਿੱਖ ਨੂੰ ਗੁਰੂ ਨਾ ਮਿਲੇ ਤਾਂ ਉਸਦਾ ਮਨ ਮਰ ਜਾਂਦਾ ਹੈ।

*ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥ ੧੬॥*

ਜਿਵੇਂ ਸੋਕਾ ਲੱਗਾ ਹੋਵੇ ਤੇ ਮੀਂਹ ਪੈ ਜਾਏ ਤਾਂ ਧਰਤੀ ਦੇ ਉੱਪਰ ਬਨਸਪਤੀ ਖਿੜਦੀ ਹੈ, ਇਸੇ ਤਰ੍ਹਾਂ ਜਦੋਂ ਸਿੱਖ ਆਪਣੇ ਗੁਰੂ ਨੂੰ ਮਿਲਦਾ ਹੈ ਤਾਂ ਉਸਦੇ ਹਿਰਦੇ ਨੂੰ ਆਪਣੇ ਆਪ ਹੀ ਖੇੜਾ ਮਿਲ ਜਾਂਦਾ ਹੈ।

*ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ॥ ੧੭॥*

ਜਿਹੜੇ ਆਪ ਜੀ ਦੇ ਸੇਵਕ ਹਨ, ਮੈਂ ਉਹਨਾਂ ਸੇਵਕਾਂ ਦਾ ਵੀ ਸੇਵਕ ਬਣ ਜਾਵਾਂ ਤੇ ਉਹਨਾਂ ਸੇਵਕਾਂ ਨੂੰ ਬੇਨਤੀ ਕਰ ਕਰ ਕੇ ਬੁਲਾਵਾਂ ਕਿ ਤੁਸੀਂ ਮੇਰੀ ਅਰਦਾਸ ਸੁਣੋ। ਮੈਂ ਉਹਨਾਂ ਨੂੰ ਬੇਨਤੀਆਂ ਕਰ ਕਰ ਕੇ ਆਪ ਜੀ ਦੇ ਬਾਰੇ ਪੁੱਛਾਂ।

*ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥ ੧੮॥*

ਧੰਨ ਗੁਰੂ ਰਾਮਦਾਸ ਜੀ ਬੇਨਤੀ ਕਰਦੇ ਹਨ ਕਿ ਹੇ ਹਰੀ ਪ੍ਰਭੂ ! ਮੇਰੀ ਆਪ ਜੀ ਦੇ ਚਰਨਾਂ ਵਿਚ ਬੇਨਤੀ ਹੈ ਕਿ ਗੁਰੂ ਮਿਲੇ ਤੇ ਗੁਰੂ ਰਾਹੀਂ ਜਿਹੜਾ ਨਾਮ ਦਾ ਸੁੱਖ ਮਿਲਿਆ ਹੈ, ਮੈਨੂੰ ਉਸੇ ਵਿਚੋਂ ਜੀਵਨ ਮਿਲੇਗਾ।

*ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥ ੧੯॥*

ਹੇ ਪ੍ਰਭੂ ! ਤੁਸੀਂ ਆਪ ਹੀ ਗੁਰੂ ਹੋ ਤੇ ਆਪ ਹੀ ਚੇਲੇ ਹੋ, ਪਰ ਫਿਰ ਵੀ ਮੈਂ ਗੁਰੂ ਜੀ ਦੇ ਰਾਹੀਂ ਆਪ ਜੀ ਦੀ ਬੰਦਗੀ ਕਰਨੀ ਲੋਚਦਾ ਹਾਂ।

*ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ॥ ੨੦॥*

ਜੋ ਆਪ ਜੀ ਦਾ ਚਿੰਤਨ ਕਰਦੇ ਹਨ, ਉਹ ਆਪ ਜੀ ਵਰਗੇ ਬਣ ਜਾਂਦੇ ਹਨ।

*ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ॥ ੨੧॥*

ਪ੍ਰਭੂ ਜੀ ! ਆਪ ਜੀ ਦੀ ਭਗਤੀ ਦੇ ਭੰਡਾਰੇ ਭਰੇ ਪਏ ਹਨ, ਪਰ ਭਗਤੀ ਦਾ ਖ਼ਜ਼ਾਨਾ ਉਹਨਾਂ ਨੂੰ ਮਿਲਦਾ ਹੈ ਜਿਨ੍ਹਾਂ ਉੱਪਰ ਆਪ ਜੀ ਦੀ ਰਹਿਮਤ ਹੋਵੇ।

*ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ॥ ੨੨॥*

ਜਿਸ ਸੇਵਕ ਨੂੰ ਆਪ ਜੀ ਨਾਮ ਦਾ ਖ਼ਜ਼ਾਨਾ ਦੇਣਾ ਚਾਹੋ, ਉਹ ਹੀ ਕੇਵਲ ਪ੍ਰਾਪਤ ਕਰਦਾ ਹੈ, ਬਾਕੀ ਸਾਰੀਆਂ ਚਲਾਕੀਆਂ ਝੂਠੀਆਂ ਹਨ। ਚਲਾਕੀ ਨਾਲ ਕੋਈ ਨਾਮ ਨੂੰ ਪ੍ਰਾਪਤ ਨਹੀਂ ਕਰ ਸਕਦਾ।

*ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥ ੨੩॥*

ਮਨ ਕਈ ਜਨਮਾਂ ਦਾ ਸੁੱਤਾ ਪਿਆ ਹੈ ਤੇ ਪਿਆਰਿਆ, ਤੇਰੇ ਨਾਮ ਨੂੰ ਸਿਮਰ ਸਿਮਰ ਕੇ ਇਸ ਸੁੱਤੇ ਮਨ ਨੂੰ ਜਗਾ ਰਿਹਾ ਹਾਂ।

*ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ॥ ੨੪॥*

ਹੇ ਪ੍ਰਭੂ ! ਨਾਨਕ ਵੇਚਾਰਾ ਇਕ ਦਾਨ ਮੰਗਦਾ ਹੈ ਕਿ ਆਪਣੇ ਦਾਸਾਂ ਦਾ ਦਾਸ ਬਣਾ ਦਿਉ।

*ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥ ੨੫॥*

ਜੇ ਆਪ ਜੀ ਝਿੜਕ ਮਾਰੋਗੇ ਤਾਂ ਵੀ ਮੈਨੂੰ ਮਿੱਠੀ ਲੱਗੇਗੀ। ਜੇ ਤੁਸੀਂ ਬਖ਼ਸ਼ ਲਉਗੇ ਤਾਂ

---

*(20) ਕੋਈ ਆਣਿ ਮਿਲਾਵੈ*

ਇਹ ਵੀ ਤੁਹਾਡੀ ਵਡਿਆਈ ਹੈ।

*ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨਾ ਪਾਈ॥ ੨੬॥*

ਗੁਰਮੁਖ ਜਦੋਂ ਪਿਆਰੇ ਦੇ ਪ੍ਰੇਮ ਵਿਚ ਭਿੱਜ ਕੇ ਬੋਲਦਾ ਹੈ ਤਾਂ ਉਸਦੇ ਬੋਲੇ ਹੋਏ ਸ਼ਬਦ ਪ੍ਰਭੂ ਦੀ ਦਰਗਾਹ ਵਿਚ ਥਾਏ ਪੈ ਜਾਂਦੇ ਹਨ। ਮਨਮੁਖ ਦੇ ਸ਼ਬਦ ਥਾਏ ਨਹੀਂ ਪੈਂਦੇ।

*ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ॥ ੨੭॥*

ਅੱਤ ਦਾ ਪਾਲਾ ਪੈਂਦਾ ਹੋਵੇ, ਕੱਕਰ ਪੈਂਦਾ ਹੋਵੇ, ਬਰਫ਼ ਪੈਂਦੀ ਹੋਵੇ ਪਰ ਜਿਹੜਾ ਗੁਰੂ ਨੂੰ ਪਿਆਰ ਕਰਨ ਵਾਲਾ ਹੈ, ਉਹ ਸਭ ਕੁਝ ਸਹਿ ਕੇ ਵੀ ਆਪਣੇ ਪਿਆਰੇ ਦੇ ਘਰ ਵਿਚ ਪਹੁੰਚ ਜਾਂਦਾ ਹੈ।

*ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ॥ ੨੮॥*

ਦਿਨ ਰਾਤ ਭਾਵੇਂ ਕੋਈ ਸਮਾਂ ਹੋਵੇ, ਮੇਰੀਆਂ ਅੱਖਾਂ ਆਪ ਜੀ ਨੂੰ ਦੇਖਦੀਆਂ ਰਹਿਣ। ਕ੍ਰਿਪਾ ਕਰੋ, ਆਪ ਜੀ ਦੇ ਮੁਬਾਰਕ ਚਰਨ ਮੈਂ ਆਪਣੀਆਂ ਅੱਖਾਂ ਵਿਚ ਰਖਾ ਲਵਾਂ।

*ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ॥ ੨੯॥*

ਕਦੀ ਗੁਰੂ ਦੇ ਜੋੜਿਆਂ ਦੀ ਸੇਵਾ ਵਿਚ, ਕਦੀ ਗੁਰੂ ਦੇ ਝਾੜੂ ਦੀ ਸੇਵਾ ਵਿਚ, ਕਦੀ ਗੁਰੂ ਦੇ ਕੀਰਤਨ ਦੀ ਸੇਵਾ ਵਿਚ, ਕਦੀ ਲੋੜਵੰਦਾਂ ਦੀ ਸੇਵਾ ਵਿਚ, ਸਤਿਗੁਰੂ ! ਮੈਂ ਹਰ ਤਰ੍ਹਾਂ ਦਾ ਉਪਾਵ ਕਰਾਂ ਤੇ ਜਿਹੋ ਜਿਹਾ ਤੈਨੂੰ ਚੰਗਾ ਲੱਗੇ, ਉਹ ਤੇਰੇ ਦਰ 'ਤੇ ਥਾਏ ਪੈ ਜਾਏ।

*ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ॥ ੩੦॥*

ਹੇ ਮੇਰੇ ਸਾਈਂ ! ਦਇਆ ਕਰੋ, ਮੈਂ ਦਿਨ ਰਾਤ ਆਪਣੇ ਗੁਰੂ ਦੇ ਚਰਨਾਂ ਨੂੰ ਅਰਾਧਦਾ ਰਹਾਂ।

*ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ॥ ੩੧॥*

ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ, ਮੇਰੀ ਜਿੰਦ, ਮੇਰਾ ਪਿੰਡ, ਮੇਰਾ ਘਰ ਸਭ ਕੁਝ ਮੇਰਾ ਗੁਰੂ ਹੈ ਅਤੇ ਮੈਂ ਗੁਰੂ ਦੇ ਚਰਨਾਂ ਵਿਚ ਆਪਣੇ ਆਪ ਨੂੰ ਸਮਰਪਿਤ ਕੀਤਾ ਹੈ।

*ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ॥ ੩੨॥ ੧॥*

ਗੁਰੂ ਰਾਮਦਾਸ ਜੀ ਅਖ਼ੀਰ 'ਤੇ ਬਖ਼ਸ਼ਿਸ਼ ਕਰਦੇ ਹਨ ਕਿ ਮੇਰਾ ਪਿਆਰਾ ਪ੍ਰਮਾਤਮਾ ਸਾਰੀਆ ਥਾਵਾਂ 'ਤੇ ਪਰੀਪੂਰਨ ਹੈ। ਹਰ ਥਾਂ ਉਹ ਵਿਆਪਕ ਹੈ। ਸਤਿਗੁਰੂ ਸਾਡੇ 'ਤੇ ਵੀ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰ ਜੀ ਕੀ ਫਤਹਿ॥

☆☆☆

# ਜਪਿ ਮਨ ਰਾਮ ਨਾਮੁ ਰਸਨਾ

ੴ ਸਤਿਗੁਰ ਪ੍ਰਸਾਦਿ॥

*ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ॥*
*ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ॥ ੧॥*
*ਜਪਿ ਮਨ ਰਾਮ ਨਾਮੁ ਰਸਨਾ॥*
*ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ॥ ੧॥ ਰਹਾਉ॥*
*ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ॥*
*ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ ਹਰਿ ਰਾਖਿਓ ਹਰਿ ਸਰਨਾ॥ ੨॥*
*ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ॥*
*ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ॥ ੩॥*
*ਪ੍ਰਭ ਦੀਨ ਦਇਆਲ ਭਗਤ ਭਾਵ ਤਾਰਨ ਹਮ ਪਾਪੀ ਰਾਖੁ ਪਪਨਾ॥*
*ਹਰਿ ਦਾਸਨ ਦਾਸ ਦਾਸ ਹਮ ਕਰੀਅਹੁ ਜਨ ਨਾਨਕ ਦਾਸ ਦਾਸੰਨਾ॥ ੪॥ ੧॥*

(ਅੰਗ ੭੯੮)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਹਜ਼ੂਰ ਨੇ ਜੋ ਪਾਵਨ ਪਵਿੱਤਰ ਅੰਮ੍ਰਿਤ ਬਚਨ ਹੁਕਮ ਰੂਪ ਵਿਚ ਬਖ਼ਸ਼ਿਸ਼ ਕੀਤਾ ਹੈ, ਉਹਨਾਂ ਅਮੋਲਕ ਅੰਮ੍ਰਿਤ ਬਚਨਾਂ ਦੇ ਉਚਾਰਨ ਕਰਤਾ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਹਨ। ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਬਿਲਾਵਲੁ ਦੇ ਅੰਦਰ ਹਜ਼ੂਰ ਦਾ ਇਹ ਅੰਮ੍ਰਿਤ ਬਚਨ ਦਰਜ ਹੈ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੇ ਇਸ ਪਾਵਨ ਪਵਿੱਤਰ ਅੰਮ੍ਰਿਤ ਬਚਨ ਦੇ ਅੰਦਰ ਪਹਿਲੀ ਗੱਲ ਸਾਨੂੰ ਇਹ ਸਮਝਾਈ ਹੈ ਕਿ ਅੰਦਰ ਦੀ ਮੱਤ ਦੇਣ ਵਾਲੇ ਪ੍ਰਮਾਤਮਾ ਹਨ ਤੇ ਜਿਸ ਤਰ੍ਹਾਂ ਦੀ ਮੱਤ ਪ੍ਰਮਾਤਮਾ ਕਿਸੇ ਨੂੰ ਬਖ਼ਸ਼ਦਾ ਹੈ, ਇਸ ਮੱਤ ਦਾ ਪ੍ਰੇਰਿਆ ਹੋਇਆ ਇਨਸਾਨ ਉਹੋ ਜਿਹੇ ਹੀ ਬਾਹਰ ਮੁੱਖੀ ਕਰਮ ਕਰਦਾ ਹੈ। ਦੂਜਾ ਬਚਨ ਹੈ ਇਸ ਪਵਿੱਤਰ ਸ਼ਬਦ ਵਿਚ ਜੋ ਸ਼ਬਦ ਦਾ ਕੇਂਦਰੀ ਭਾਵ ਹੈ ਅਤੇ ਉਸ ਵਿਚ ਮਨ ਨੂੰ ਸੰਬੋਧਨ ਕਰ ਰਹੇ ਹਨ

ਕਿ ਹੇ ਮੇਰੇ ਮਨ ! ਰਸਨਾ ਨਾਲ ਪ੍ਰਮਾਤਮਾ ਦਾ ਨਾਮ ਜੱਪ। ਜਿਨ੍ਹਾਂ ਦੇ ਮਸਤਕ ਦੇ ਭਾਗ ਚੰਗੇਰੇ ਹਨ, ਉਹਨਾਂ ਨੂੰ ਸਮਰੱਥ ਗੁਰੂ ਮਿਲਿਆ ਤੇ ਰਸਨਾ ਨਾਲ ਜੱਪਣ ਵਾਲਿਆਂ ਦੇ ਹਿਰਦੇ ਵਿਚ ਪਰਮ ਪ੍ਰਮਾਤਮਾ ਦਾ ਨਾਮ ਵੱਸ ਗਿਆ। ਗੁਰੂ ਜੀ ਨੇ ਸ਼ਬਦ ਦੇ ਜਿਹੜੇ ਬਾਕੀ ਪਦੇ ਹਨ, ਉਹਨਾਂ ਵਿਚ ਆਪਣੀ ਵੱਲੋਂ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ ! ਮਾਇਆ ਦੇ ਮੋਹ ਤੋਂ ਸਾਨੂੰ ਬਚਾ ਲੈ, ਜਿਵੇਂ ਹਰਨਾਖਸ਼ ਪ੍ਰਹਿਲਾਦ. 'ਤੇ ਪ੍ਰਹਾਰ ਕਰਨ ਲੱਗਾ ਤੇ ਤੁਸੀਂ ਉਸ ਭਗਤ ਦੀ ਫ਼ਰਿਆਦ ਨੂੰ ਸੁਣ ਕੇ ਆਪਣੇ ਬਿਰਦ ਦੀ ਲਾਜ ਰੱਖਦਿਆਂ ਪ੍ਰਹਿਲਾਦ ਨੂੰ ਹਰਨਾਖਸ਼ ਤੋਂ ਬਚਾ ਲਿਆ। ਉਸ ਤੋਂ ਅੱਗੇ ਹਜ਼ੂਰ ਨੇ ਫੁਰਮਾਇਆ ਕਿ ਜੋ ਵੀ ਪ੍ਰਮਾਤਮਾ ਦੇ ਨਾਮ ਵਿਚ ਜੁੜਿਆ ਹੈ, ਉਸਨੂੰ ਪ੍ਰਮਾਤਮਾ ਨੇ ਪਤਿਤ ਤੋਂ ਪਵਿੱਤਰ ਕਰ ਦਿੱਤਾ। ਉਸ ਵਿਚ ਭਗਤ ਰਵਿਦਾਸ ਜੀ ਦਾ ਪ੍ਰਮਾਣ ਦਿੱਤਾ ਹੈ ਤੇ ਸ਼ਬਦ ਦੇ ਅਖ਼ੀਰ ਵਿਚ ਧੰਨ ਗੁਰੂ ਰਾਮਦਾਸ ਜੀ ਨੇ ਮੇਹਰ ਕਰਕੇ ਪ੍ਰਭੂ ਚਰਨਾਂ ਵਿਚ ਜੋਦੜੀ ਕੀਤੀ ਹੈ ਕਿ ਹੇ ਮਾਲਕ ! ਆਪ ਜੀ ਕ੍ਰਿਪਾ ਕਰੋ, ਮੈਨੂੰ ਦਾਸਾਂ ਦਾ ਦਾਸ ਬਣਾ ਲਉ। ਆਪ ਸਾਰੇ ਪਿਆਰ ਸਹਿਤ ਸਰਵਨ ਕਰੋ ਜੀ।

ਰਾਗੁ ਬਿਲਾਵਲੁ ਮਹਲਾ ੪ ਘਰੁ ੩ ॥

ੴ ਸਤਿਗੁਰ ਪ੍ਰਸਾਦਿ ॥

*ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ॥*

ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਇਸ ਪਾਵਨ ਪਵਿੱਤਰ ਸ਼ਬਦ ਦੀ ਪ੍ਰਾਰੰਭਤਾ ਇਸ ਅੰਮ੍ਰਿਤ ਬਚਨ ਤੋਂ ਕਰ ਰਹੇ ਹਨ ਕਿ ਅੰਤਰਜਾਮੀ ਪਾਰਬ੍ਰਹਮ ਪ੍ਰੇਮਸ਼ਰ ਜੀ ! ਜਿਵੇਂ ਦੀ ਆਪ ਕਿਸੇ ਨੂੰ ਮੱਤ ਬਖ਼ਸ਼ਿਸ਼ ਕਰਦੇ ਹੋ, ਉਸ ਮੱਤ ਦੇ ਲਿਹਾਜ਼ ਨਾਲ ਜੀਵ ਉਸੇ ਤਰ੍ਹਾਂ ਦੇ ਹੀ ਕਰਮ ਕਰਨ ਲੱਗ ਪੈਂਦਾ ਹੈ। ਜਿਸ ਤਰ੍ਹਾਂ ਦੀ ਆਪ ਜੀ ਨੇ ਕਿਸੇ ਨੂੰ ਪ੍ਰੇਰਨਾ ਦਿੱਤੀ, ਜਿਸ ਪਾਸੇ ਆਪ ਜੀ ਨੇ ਕਿਸੇ ਨੂੰ ਤੋਰ ਦਿੱਤਾ, ਆਪ ਜੀ ਦੀ ਬਖ਼ਸ਼ੀ ਹੋਈ ਮੱਤ ਨਾਲ ਜੀਵ ਉੱਦਮ ਕਰਦੇ ਹਨ ਤੇ ਇਸ ਉੱਦਮ ਨਾਲ ਆਪ ਜੀ ਦੀ ਪ੍ਰੇਰਨਾ ਨਾਲ ਜਿਸ ਪਾਸੇ ਪ੍ਰੇਰਦੇ ਹੋ, ਉਧਰ ਚਲੇ ਜਾਂਦੇ ਹਨ।

*ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ॥ ੧॥*

ਆਪ ਜੀ ਦੇ ਪ੍ਰੇਰੇ ਹੋਏ ਜੀਵ ਕਿਵੇਂ ਕਿਵੇਂ ਦੇ ਕਰਮ ਕਰਦੇ ਹਨ? ਗੁਰੂ ਰਾਮਦਾਸ ਜੀ ਨੇ ਪਹਿਲਾ ਬਚਨ ਕਿਹਾ ਕਿ ਜਿਵੇਂ ਇਕ ਨਟੂਆ ਆਪਣੇ ਹੱਥ ਵਿਚ ਫੜੇ ਹੋਏ ਸਾਜ਼ ਦੀ ਤਾਰ ਨੂੰ ਛੇੜਦਾ ਹੈ, ਜਿਸ ਤਰ੍ਹਾਂ ਦਾ ਰਾਗ ਉਹ ਉਸ ਸਾਜ਼ ਵਿਚੋਂ ਕੱਢਣਾ ਚਾਹੇ ਤੇ ਉਹ ਸਾਜ਼ ਵਜਾਉਣ ਵਾਲਾ ਉਸ ਸਾਜ਼ ਵਿਚੋਂ ਉਹ ਰਾਗ ਪੈਦਾ ਕਰ ਦਿੰਦਾ ਹੈ। ਇਹ ਵੀ ਬਚਨ ਕੀਤਾ ਕਿ ਜਿਸ ਤਰ੍ਹਾਂ ਕੱਠਪੁਤਲੀਆਂ ਦਾ ਖੇਡ ਬਾਜੀਗਰ ਕਰਦੇ ਹਨ ਅਤੇ ਕੱਠਪੁਤਲੀ ਸਟੇਜ ਦੇ ਉੱਤੇ ਹੱਸਦੀ, ਨੱਚਦੀ ਤੇ ਲੜਦੀ ਪ੍ਰਤੀਤ ਹੁੰਦੀ ਹੈ, ਪਰ ਉਸ ਕੱਠ ਪੁਤਲੀ ਦੀ ਬਾਰੀਕ ਜਿਹੀ ਜਿਹੜੀ ਤੰਦ ਹੈ, ਉਹ ਪਿੱਛੇ ਉਸ ਨਚਾਉਣ ਵਾਲੇ ਦੇ ਹੱਥ ਵਿਚ ਹੈ। ਜਿਸ ਤਰੀਕੇ ਨਾਲ ਉਹ ਤਾਰ ਖਿੱਚਦਾ ਹੈ, ਸਟੇਜ ਉੱਤੇ ਉਸੇ ਤਰ੍ਹਾਂ ਉਸਦੇ ਸਰੀਰ ਦੇ ਐਕਸ਼ਨ ਹੁੰਦੇ ਹਨ।

ਜਿੰਨੇ ਵੀ ਜੀਵ ਅਸੀਂ ਦੇਖਦੇ ਹਾਂ, ਉਸ ਪ੍ਰਮਾਤਮਾ ਜੀ ਦੇ ਬਣਾਏ ਹੋਏ ਸਾਰੇ ਜੀਵ ਕੱਠ-ਪੁਤਲੀਆਂ ਹਨ। ਉਸ ਪ੍ਰਮਾਤਮਾ ਨੇ ਆਪਣੇ ਹੱਥ ਵਿਚ ਤੰਦਾਂ ਫੜੀਆਂ ਹੋਈਆਂ ਹਨ। ਜਿਵੇਂ ਵੀ ਕਿਸੇ ਜੀਵ ਨੂੰ ਉਹ ਨਚਾਉਣਾ ਚਾਹੁੰਦਾ ਹੈ, ਉਸੇ ਢੰਗ ਨਾਲ ਇਹ ਸੰਸਾਰ ਦੇ ਜੀਵ ਨੱਚੀ ਜਾ ਰਹੇ ਹਨ। ਸਾਡੀ ਆਪਣੀ ਮਰਜ਼ੀ ਨਹੀਂ। ਜਿਵੇਂ ਉਸ ਦੀ ਮਰਜ਼ੀ ਹੋਈ, ਉਸੇ ਤਰ੍ਹਾਂ ਉਸਨੇ ਜੀਵ ਨੂੰ ਤੋਰ ਦਿੱਤਾ। ਦੂਜੀ ਉਦਾਹਰਨ ਹੈ ਕਿ ਮੰਨ ਲਉ ਕਿਸੇ ਨੇ ਆਪਣੇ ਹੱਥ ਵਿਚ ਰਬਾਬ ਫੜੀ ਹੈ। ਰਬਾਬ ਦਾ ਢਾਂਚਾ ਲੱਕੜ ਦਾ ਹੈ ਤੇ ਉਸ ਰਬਾਬ ਦੇ ਉੱਤੇ ਇਕ ਤਾਰ ਮੜੀ ਹੈ। ਉਸ ਤਾਰ ਦੇ ਵਿਚ ਦੁਨੀਆਂ ਭਰ ਦਾ ਸੰਗੀਤ ਭਰਿਆ ਹੈ। ਪਰ ਰਾਗ ਉਹੀ ਨਿਕਲੇਗਾ ਜੋ ਕੁਝ ਰਬਾਬ ਵਜਾਉਣ ਵਾਲਾ ਉਸਦੇ ਵਿਚੋਂ ਪੈਦਾ ਕਰਨਾ ਚਾਹੁੰਦਾ ਹੈ। ਕਿਸੇ ਨੇ ਤਾਨਪੁਰਾ ਫੜਿਆ ਹੈ, ਉਸ ਦੀਆਂ ਤਾਰਾਂ ਵਿਚ ਦੁਨੀਆਂ ਭਰ ਦਾ ਸੰਗੀਤ ਹੈ ਪਰ ਆਪਣੀ ਮਰਜ਼ੀ ਨਾਲ ਤਾਨਪੁਰਾ ਕੁਝ ਵੀ ਨਹੀਂ ਬੋਲੇਗਾ। ਜਦੋਂ ਉਸ ਦੀਆਂ ਤਾਰਾਂ ਨਾਲ ਕੋਈ ਆਪਣੇ ਹੱਥਾਂ ਨਾਲ ਸਪਰਸ਼ ਕਰਦਾ ਹੈ ਤੇ ਜਿਸ ਤਰ੍ਹਾਂ ਦਾ ਰਾਗ ਉਸਦੇ ਵਿਚੋਂ ਕੱਢਣਾ ਚਾਹੇ, ਤਾਨਪੁਰੇ ਦੀਆਂ ਤਾਰਾਂ ਵਿਚੋਂ ਉਹੋ ਜਿਹੇ ਬੋਲ ਨਿਕਲਣਗੇ।

ਇਸ ਸੰਸਾਰ ਵੱਲ ਜਦੋਂ ਝਾਤੀ ਮਾਰਦੇ ਹਾਂ, ਤਾਂ ਪ੍ਰਮਾਤਮਾ ਨੇ ਅਨੇਕਾਂ ਰੰਗਾਂ ਦੇ ਜੀਵ ਪੈਦਾ ਕੀਤੇ ਹਨ। ਕਿਉਂਕਿ ਜਿੰਨੀ ਦੇਰ ਤੱਕ ਅਸੀਂ ਆਪਣੀ ਸੁਰਤ ਨੂੰ ਇਸ ਸੰਸਾਰ ਵਿਚ ਨੀਵੇਂ ਪੱਧਰ 'ਤੇ ਰੱਖ ਕੇ ਜੀਉਂਦੇ ਹਾਂ, ਉੱਨੀ ਦੇਰ ਤੱਕ ਸਾਨੂੰ ਕੋਈ ਬੰਦਾ ਚੰਗਾ ਲੱਗਦਾ ਹੈ ਤੇ ਕੋਈ ਬੰਦਾ ਮੰਦਾ ਲੱਗਦਾ ਹੈ। ਜਿਸ ਵੇਲੇ ਇਨਸਾਨ ਆਪਣੀ ਸੁਰਤ ਨੂੰ ਨਾਮ ਵਿਚ ਜੋੜ ਕੇ ਇਸ ਦੁਨੀਆਂ ਤੋਂ ਉੱਪਰ ਪ੍ਰਮਾਤਮਾ ਵਾਲੇ ਪਾਸੇ ਲੈ ਕੇ ਜਾਂਦਾ ਹੈ ਤਾਂ ਮਨ ਵਿਚੋਂ ਇਕੋ ਆਵਾਜ਼ ਨਿਕਲਦੀ ਹੈ ਕਿ ਹੇ ਪਾਰਬ੍ਰਹਮ ਪ੍ਰਮੇਸ਼ਰ ਜੀ ! ਇਹ ਤਾਂ ਬਣਾਏ ਹੋਏ ਤੇਰੇ ਸਾਜ਼ ਹਨ। ਜਿਹੋ ਜਿਹੀ ਕਿਸੇ ਨੂੰ ਤੂੰ ਆਵਾਜ਼ ਦਿੱਤੀ ਹੈ, ਜਿਹੋ ਜਿਹੀ ਤਾਰ ਤੂੰ ਛੇੜੀ ਹੈ, ਉਹੋ ਜਿਹੀ ਸਾਜ਼ ਵਿਚੋਂ ਆਵਾਜ਼ ਨਿਕਲਣ ਲੱਗ ਪਈ ਹੈ। ਕਬੀਰ ਸਾਹਿਬ ਜੀ ਦਾ ਅਮੋਲਕ ਬਚਨ ਜਿਹੜਾ ਹਰ ਇਕ ਇਨਸਾਨ ਦੀ ਜ਼ਬਾਨ ਤੋਂ ਸਾਨੂੰ ਸੁਣਾਈ ਦਿੰਦਾ ਹੈ-

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*

(ਅੰਗ ੧੩੪੯)

ਇਕ ਪ੍ਰਮਾਤਮਾ ਨੇ ਆਪਣੇ ਨੂਰ ਤੋਂ ਸਾਰੇ ਬਣਾਏ ਹਨ। ਕਿਸੇ ਨੂੰ ਭਲਾ ਕਹਿ ਦਿੱਤਾ ਤੇ ਕਿਸੇ ਨੂੰ ਮੰਦਾ ਕਹਿ ਦਿੱਤਾ। ਭਗਤ ਨਾਮਦੇਵ ਜੀ ਦਾ ਬਚਨ ਹੈ ਕਿ ਮਿਟੀ ਤਾਂ ਇਕ ਪ੍ਰਮਾਤਮਾ ਨੇ ਲਈ ਹੈ ਤੇ ਉਸ ਮਿਟੀ ਦੇ ਵੱਖ-ਵੱਖ ਭਾਂਡੇ ਬਣਾ ਦਿੱਤੇ।

*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥*

(ਅੰਗ ੯੮੮)

ਉਸ ਪ੍ਰਮਾਤਮਾ ਨੇ ਇਸ ਮਿੱਟੀ ਤੋਂ ਅਨੇਕਾਂ ਬਰਤਨ ਸਾਜ ਦਿੱਤੇ। ਇਕ ਕੀੜੀ ਤੋਂ ਲੈ ਕੇ ਹਾਥੀ ਤੱਕ, ਇਕ ਥਾਂ 'ਤੇ ਟਿੱਕੇ ਹੋਏ ਤੋਂ ਲੈ ਕੇ ਥਾਂ-ਥਾਂ ਫਿਰਨ ਵਾਲੇ ਤੱਕ ਸਾਰੇ ਉਸ ਪ੍ਰਮਾਤਮਾ ਦੇ ਸਿਰਜੇ ਹੋਏ ਹਨ, ਚਾਹੇ ਕੋਈ ਚੰਗਾ ਨੱਚਦਾ ਹੈ ਜਾਂ ਕੋਈ ਮੰਦਾ ਨੱਚਦਾ ਹੈ। ਜੇ ਇਹਨਾਂ ਦੀ ਤਹਿ ਵਿਚ ਜਾਈਏ ਤਾਂ ਪਿਆਰਿਉ ! ਸਾਰੀ ਖੇਡ ਰਚਾਉਣ ਵਾਲਾ ਉਹ ਪਰਮ ਪਿਤਾ ਪ੍ਰਮਾਤਮਾ ਹੈ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਬੜੀ ਸੋਹਣੀ ਸੂਝ ਦਿੱਤੀ ਹੈ। ਉਹਨਾਂ ਦਾ ਬਚਨ ਆਉਂਦਾ ਹੈ ਕਿ ਪੱਥਰਾਂ ਦੇ ਰੰਗ ਵੱਖ-ਵੱਖ ਹੋ ਸਕਦੇ ਹਨ, ਪ੍ਰਮਾਤਮਾ ਦੇ ਨਾਮ ਦੀ ਸ਼ਬਦਾਵਲੀ ਵੱਖ-ਵੱਖ ਹੋ ਸਕਦੀ ਹੈ। ਕੋਈ ਕਹਿੰਦਾ ਹੈ ਮੈਂ ਅਲਾਹ ਨੂੰ ਮੰਨਦਾ ਹਾਂ, ਕੋਈ ਕਹਿੰਦਾ ਹੈ ਮੈਂ ਉਸ ਪ੍ਰਮਾਤਮਾ ਨੂੰ ਰਾਮ ਸ਼ਬਦ ਕਹਿ ਕੇ ਮੰਨਦਾ ਹਾਂ। ਵੱਖ-ਵੱਖ ਨਾਮ ਹੋ ਸਕਦੇ ਹਨ, ਵੱਖ-ਵੱਖ ਢੰਗਾਂ ਨਾਲ ਉਸਦੀ ਉਪਾਸ਼ਨਾ ਹੋ ਸਕਦੀ ਹੈ ਪਰ ਨਾਵਾਂ ਤੋਂ ਉੱਪਰ ਉੱਠ ਕੇ ਝਾਤੀ ਮਾਰੋ। ਇਹਨਾਂ ਨਾਵਾਂ ਦੇ ਵਿਚ ਜਿਹੜੀ ਸ਼ਕਤੀ ਵਰਤਦੀ ਪਈ ਹੈ, ਉਹ ਵੱਖ ਨਹੀਂ, ਉਹ ਸ਼ਕਤੀ ਕੇਵਲ ਪ੍ਰਮਾਤਮਾ ਦੀ ਹੈ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਇਕ ਪਾਸੇ ਮੰਦਿਰ ਵਿਚੋਂ ਭਜਨ ਕੀਰਤਨ ਤੇ ਦੂਜੇ ਪਾਸੇ ਮਸਜਿਦ ਵਿਚੋਂ ਆਉਂਦੀ ਹੋਈ ਬਾਂਗ ਦੀ ਆਵਾਜ਼ ਨੂੰ ਦੇਖਕੇ ਕਿਤੇ ਭਰਮ ਨਾ ਜਾਈਂ ਇਹਨਾਂ ਦੋਹਾਂ ਦੇ ਵਿਚ। ਇਹ ਦਿੱਸਦੇ ਦੋ ਹਨ ਪਰ ਉਸ ਬਾਜੀਗਰ ਨੇ ਖੇਡ ਇਹੋ ਜਿਹੀ ਬਣਾ ਦਿੱਤੀ ਹੈ ਕਿ ਦੋਨਾਂ ਦੇ ਵਿਚ ਬੈਠਾ ਆਪ ਹੈ। ਪ੍ਰਮਾਣ ਉਹਨਾਂ ਨੇ ਬਖ਼ਸ਼ਿਆ ਹੈ - ਕਹਿੰਦੇ ਹਨ ਕਿ ਇਕ ਹੱਥ ਵਿਚ ਕਾਲੇ ਰੰਗ ਦਾ ਪੱਥਰ ਲੈ ਲੈ ਤੇ ਦੂਜੇ ਹੱਥ ਵਿਚ ਸਫ਼ੈਦ ਰੰਗ ਦਾ ਪੱਥਰ ਲੈ ਲੈ। ਜੇਕਰ ਉਸ ਪੱਥਰ ਨੂੰ ਅਸੀਂ ਸੰਸਾਰ ਦੇ ਲੋਕਾਂ ਨੂੰ ਦਿਖਾਵਾਂਗੇ ਤਾਂ ਸਾਨੂੰ ਸਮਝ ਪਵੇਗੀ ਕਿ ਇਕ ਪੱਥਰ ਦਾ ਰੰਗ ਕਾਲਾ ਹੈ ਤੇ ਦੂਜੇ ਪੱਥਰ ਦਾ ਰੰਗ ਸਫ਼ੈਦ ਹੈ, ਪਰ ਦੋਨਾਂ ਪੱਥਰਾਂ ਨੂੰ ਜਦੋਂ ਰਗੜੋਗੇ ਤਾਂ ਕਾਲੇ ਪੱਥਰ ਵਿਚੋਂ ਕਾਲੇ ਰੰਗ ਦੀ ਅੱਗ ਨਹੀਂ ਨਿਕਲਦੀ ਤੇ ਚਿੱਟੇ ਪੱਥਰ ਵਿਚੋਂ ਚਿੱਟੇ ਰੰਗ ਦੀ ਅੱਗ ਨਹੀਂ ਨਿਕਲਦੀ। ਬਾਹਰ ਦੇ ਰੰਗ ਤਾਂ ਦੋ ਹੋ ਸਕਦੇ ਹਨ, ਪਰ ਦੋਨਾਂ ਦੇ ਅੰਦਰ ਦੀ ਅੱਗ ਦਾ ਰੰਗ ਕੇਵਲ ਇਕ ਹੀ ਹੋਵੇਗਾ।

ਉਸ ਪਰਮ ਪਿਤਾ ਪ੍ਰਮਾਤਮਾ ਨੇ ਵੱਖ-ਵੱਖ ਰੰਗਾਂ ਦੀਆਂ ਕੱਠ-ਪੁਤਲੀਆਂ ਬਣਾਈਆਂ ਹਨ, ਪਰ ਸਾਰਿਆਂ ਦੀਆਂ ਤੰਦਾਂ ਉਸ ਪ੍ਰਮਾਤਮਾ ਨੇ ਆਪਣੇ ਹੱਥ ਵਿਚ ਰੱਖੀਆਂ ਹਨ। ਇਸੇ ਤਰ੍ਹਾਂ ਇਸ ਸੰਸਾਰ ਨੂੰ ਦੇਖੀਏ ਤਾਂ ਵੱਖ-ਵੱਖ ਸੁਭਾਅ ਦੇ ਲੋਕ ਮਿਲ ਸਕਦੇ ਹਨ, ਵੱਖ-ਵੱਖ ਬੋਲੀਆਂ ਦੇ ਲੋਕ ਮਿਲ ਸਕਦੇ ਹਨ, ਵੱਖ-ਵੱਖ ਰੰਗਾਂ ਦੇ ਲੋਕ ਮਿਲ ਸਕਦੇ ਹਨ, ਪਰ ਜੇ ਇਹਨਾਂ ਦੇ ਅੰਤਰ-ਆਤਮੇ ਵਿਚ ਅਸੀਂ ਨਜ਼ਰ ਟਿਕਾਅ ਕੇ ਦੇਖਾਂਗੇ ਤਾਂ ਇਹਨਾਂ ਵੱਖ-ਵੱਖ ਸੁਭਾਵਾਂ, ਰੰਗਾਂ, ਬੋਲੀਆਂ ਦੇ ਅੰਦਰ ਬੈਠਾ ਹੋਇਆ ਕੇਵਲ ਇਕ ਪਰਮ ਪਿਤਾ ਪ੍ਰਮੇਸ਼ਰ ਆਪ ਹੈ।

ਕਈ ਵਾਰੀ ਬੰਦਾ ਹੈਰਾਨ ਵੀ ਹੁੰਦਾ ਹੈ ਕਿ ਜੋ ਕੁਝ ਅਸੀਂ ਕਰਨਾ ਚਾਹੁੰਦੇ ਹਾਂ, ਉਹ ਪ੍ਰਮਾਤਮਾ ਜੇ ਨਾ ਚਾਹੇ ਤਾਂ ਪਿਆਰਿਉ ! ਆਪਣੀ ਮੱਤ ਨਾਲ ਅਸੀਂ ਕੁਝ ਵੀ ਨਹੀਂ ਕਰ

ਸਕਦੇ। ਹਜ਼ੂਰ ਨੇ ਮਨੁੱਖੀ ਜੀਵਨ ਵਿਚ ਵਾਪਰਨ ਵਾਲੀਆਂ ਉਹ ਘਟਨਾਵਾਂ ਜੋ ਅਸੀਂ ਰੋਜ਼ ਦੇ ਜੀਵਨ ਵਿਚ ਦੇਖਦੇ ਹਾਂ, ਕਦੀ ਇਨਸਾਨ ਨੇ ਆਪਣੀ ਸੋਚ ਮੰਡਲ ਵਿਚ ਲਿਆਂਦੀਆਂ ਵੀ ਨਹੀਂ ਤੇ ਜੋ ਕੁਝ ਉਹ ਸੋਚਦਾ ਹੈ, ਦੋ-ਚਾਰ ਘੰਟੇ ਤੋਂ ਬਾਅਦ ਉਸਦੀ ਸੋਚ ਤੋਂ ਕੁਝ ਵਿਪਰੀਤ ਵਾਪਰ ਜਾਂਦਾ ਹੈ।

ਭਗਤ ਕਬੀਰ ਸਾਹਿਬ ਜੀ ਨੇ ਆਪਣੀ ਰਚਨਾ ਦੇ ਅੰਦਰ ਕੁਝ ਪ੍ਰਮਾਣ ਦਿੱਤੇ ਹਨ। ਕਹਿੰਦੇ ਹਨ ਕਿ ਆਪ ਰੋਜ਼ ਇਸ ਦੁਨੀਆਂ ਵਿਚ ਵਾਪਰਦੀਆਂ ਘਟਨਾਵਾਂ ਦੇ ਸਮਾਚਾਰ ਸੁਣਦੇ ਹੋ। ਕਿਸੇ ਦੇ ਘਰ ਅੰਦਰ ਖ਼ੁਸ਼ੀ ਦਾ ਮਾਹੌਲ ਹੈ। ਸਾਰਾ ਪਰਿਵਾਰ ਬੜੇ ਆਨੰਦ ਵਿਚ ਹੈ। ਇਕ ਦੂਜੇ ਨਾਲ ਹੱਸ-ਹੱਸ ਕੇ ਆਪਣੀ ਖ਼ੁਸ਼ੀ ਦਾ ਇਜ਼ਹਾਰ ਕਰਦੇ ਹਨ। ਸਾਰੇ ਜੀਅ ਰਾਤ ਖ਼ੁਸ਼ੀ ਨਾਲ ਸੁੱਤੇ ਹਨ। ਸਵੇਰੇ ਜਿਸ ਥਾਂ 'ਤੇ ਜਾਣਾ ਹੈ, ਉਥੇ ਵੀ ਖ਼ੁਸ਼ੀਆਂ ਹਨ ਪਰ ਜਦੋਂ ਸਵੇਰੇ ਉੱਠ ਕੇ ਕੰਨਾਂ ਵਿਚ ਆਵਾਜ਼ ਪੈਂਦੀ ਹੈ ਕਿ ਫਲਾਨੇ ਦੀ ਮੌਤ ਹੋ ਗਈ ਹੈ। ਨਜ਼ਦੀਕੀ ਰਿਸ਼ਤੇਦਾਰ ਹੈ, ਬਸ ਇਕ ਆਵਾਜ਼ ਕੰਨਾਂ ਵਿਚ ਪੈਣ ਦੀ ਦੇਰ ਹੈ ਕਿ ਜਿਹੜੇ ਖਿੜ-ਖਿੜਾ ਕੇ ਹੱਸਦੇ ਪਏ ਸਨ ਕਿ ਸਵੇਰੇ ਅਸੀਂ ਫਲਾਨੀ ਜਗ੍ਹਾ 'ਤੇ ਜਾਣਾ ਹੈ ਖ਼ੁਸ਼ੀ ਪ੍ਰਗਟ ਕਰਨ, ਇਕ ਛਿਨ ਵਿਚ ਮਿਲੇ ਹੋਏ ਸੁਨੇਹੇ ਨੇ ਉਸ ਹਾਸੇ ਨੂੰ ਵੈਰਾਗ ਵਿਚ ਤਬਦੀਲ ਕਰ ਦਿੱਤਾ। ਇਨਸਾਨ ਦੇ ਹੱਥ ਕੀ ਹੈ? ਸਾਹਿਬ ਦੇ ਅੰਮ੍ਰਿਤ ਬੋਲ ਹਨ-

*ਹਸਤੌ ਜਾਇ ਸੁ ਰੋਵਤ ਆਵੈ ਰੋਵਤੁ ਜਾਇ ਸੁ ਹਸੈ॥*

(ਅੰਗ ੧੨੫੨)

ਹੱਸਦਿਆਂ ਹੋਇਆਂ ਦੇ ਘਰ ਵਿਚ ਵੈਣ ਪਾਉਣੇ ਸ਼ੁਰੂ ਕਰ ਦਿੰਦਾ ਹੈ ਤੇ ਜਿੱਥੇ ਰੋਣਾ ਹੈ ਉਥੇ ਪ੍ਰਮਾਤਮਾ ਤੂੰ ਇਹੋ ਜਿਹੀ ਖ਼ੁਸ਼ੀ ਦਿੰਦਾ ਹੈਂ ਕਿ ਇਨਸਾਨ ਹੈਰਾਨ ਹੋ ਜਾਂਦਾ ਹੈ-

*ਬਸਤੌ ਹੋਇ ਹੋਇ ਸੁੋ ਊਜਰੁ ਊਜਰੁ ਹੋਇ ਸੁ ਬਸੈ॥ ੧॥*

ਕਹਿਣ ਲੱਗੇ ਪਿਆਰਿਉ !

*ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥*
*ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥*

(ਅੰਗ ੧੨੫੨)

ਉਸ ਪ੍ਰਮਾਤਮਾ ਦੀ ਆਪਣੀ ਰਚੀ ਹੋਈ ਖੇਡ ਹੈ।

*ਜਪਿ ਮਨ ਰਾਮ ਨਾਮੁ ਰਸਨਾ॥*

ਇਹ ਹੈ ਪਾਵਨ ਪਵਿੱਤਰ ਸ਼ਬਦ ਦੇ ਰਹਾਉ ਦੇ ਬਚਨ। ਹੇ ਮੇਰੇ ਮਨ ! ਤੂੰ ਆਪਣੀ ਰਸਨਾ ਦੇ ਨਾਲ ਉਸ ਪਾਰਬ੍ਰਹਮ ਪ੍ਰਮੇਸ਼ਰ ਨੂੰ ਜੱਪ। ਆਪਣੀ ਰਸਨਾ ਨਾਲ ਉਸ ਵਾਹਿਗੁਰੂ ਦੇ ਨਾਮ ਨੂੰ ਬਾਰੰਬਾਰ ਦ੍ਰਿੜ੍ਹ ਕਰ।

ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ॥੧॥ ਰਹਾਉ॥

ਜਿਨ੍ਹਾਂ ਦੇ ਮਸਤਕ ਦੇ ਲੇਖ ਪ੍ਰਮੇਸ਼ਰ ਨੇ ਆਪ ਲਿਖੇ ਹਨ, ਉਹਨਾਂ ਨੂੰ ਸਮਰੱਥ ਗੁਰੂ

ਦੀ ਪ੍ਰਾਪਤੀ ਹੋ ਗਈ, ਕਿਉਂਕਿ ਨਦਰ ਤੋਂ ਬਿਨਾਂ ਸਮਰੱਥ ਗੁਰੂ ਦੀ ਪ੍ਰਾਪਤੀ ਨਹੀਂ। ਜਿਨ੍ਹਾਂ ਨੂੰ ਸਮਰੱਥ ਗੁਰੂ ਮਿਲੇ, ਉਹਨਾਂ ਨੇ ਆਪਣੀ ਰਸਨਾ ਨਾਲ ਉਸ ਪਾਰਬ੍ਰਹਮ ਪ੍ਰੇਮਸ਼ਰ ਦੇ ਨਾਮ ਨੂੰ ਜੱਪਿਆ ਤੇ ਜਿਨ੍ਹਾਂ-ਜਿਨ੍ਹਾਂ ਨੇ ਆਪਣੀ ਰਸਨਾ ਨਾਲ ਜੱਪਿਆ, ਉਹਨਾਂ ਦੇ ਹਿਰਦੇ ਵਿਚ ਵਾਹਿਗੁਰੂ ਜੀ ਦਾ ਨਾਮ ਆਪੇ ਵੱਸ ਗਿਆ। ਪਹਿਲਾਂ ਕਿਹਾ ਰਸਨਾ ਨਾਲ ਜੱਪ, ਫਿਰ ਕਿਹਾ ਤੇਰੇ ਹਿਰਦੇ ਵਿਚ ਵੱਸ ਜਾਏਗਾ।

ਕਈ ਵਾਰੀ ਸੰਗਤ ਵਿਚ ਬੇਨਤੀ ਕਰੀਦੀ ਹੈ ਕਿ ਦੇਖੋ, ਜਿਹੜੇ ਸਾਡੇ ਬਾਹਰਮੁਖੀ ਇੰਦਰੇ ਹਨ, ਇਹ ਸਾਡੇ ਮਨ ਦੇ ਨਾਲ ਜੁੜੇ ਹੋਏ ਹਨ। ਹਰ ਇਕ ਇੰਦਰਾ ਜਿਹੜਾ ਬਾਹਰ ਦ੍ਰਿਸ਼ਟਮਾਨ ਹੈ, ਇਸਦਾ ਸੰਬੰਧ ਸਾਡੇ ਧੁਰ ਅੰਦਰ ਮਨ ਦੇ ਨਾਲ ਹੈ। ਜੇਕਰ ਅਸੀਂ ਵਾਸ਼ਨਾਵਾਂ ਦੀ ਤਹਿ ਤੱਕ ਜਾਈਏ ਅਤੇ ਜੇ ਇਹਨਾਂ ਇੰਦਰਿਆਂ ਨੂੰ ਸਰੀਰਕ ਤੌਰ 'ਤੇ ਕੋਈ ਚੀਰ-ਫਾੜ ਕਰਕੇ ਦੇਖੇ ਤਾਂ ਸ਼ਾਇਦ ਉਸਨੂੰ ਪ੍ਰਮਾਰਥ ਵਾਲੀਆਂ ਉਹ ਗੱਲਾਂ ਆਪਰੇਸ਼ਨ ਕਰਕੇ ਨਾ ਲੱਭਣ। ਅੱਖਾਂ ਕਿਸੇ ਪਰਾਏ ਰੂਪ ਨੂੰ ਦੇਖਦੀਆਂ ਹਨ ਤਾਂ ਅੰਦਰ ਵਾਸ਼ਨਾਵਾਂ ਪੈਦਾ ਕਰ ਬੈਠਦੀਆਂ ਹਨ। ਅੱਜ ਤੱਕ ਦੁਨੀਆਂ ਵਿਚ ਕੋਈ, ਅਜਿਹਾ ਡਾਕਟਰ ਮਿਲਿਆ ਹੈ ਜਿਹੜਾ ਕਹੇ ਕਿ ਮੈਂ ਤੇਰੀਆਂ ਅੱਖਾਂ ਦਾ ਆਪਰੇਸ਼ਨ ਕਰਕੇ ਤੇਰੀ ਉਸ ਨਾੜੀ ਦਾ ਇਲਾਜ ਕਰਦਾ ਹਾਂ ਜਿਨ੍ਹਾਂ ਰਾਹੀਂ ਅੱਖਾਂ ਦੇਖਕੇ ਉਸ ਨਾੜੀ ਵਿਚ ਵਾਸ਼ਨਾਵਾਂ ਪੈਦਾ ਕਰਦੀਆਂ ਹਨ। ਪਿਆਰਿਓ ! ਅੱਖਾਂ ਦੇ ਮੋਤੀਏ ਦਾ, ਅੱਖਾਂ ਦੀ ਧੁੰਦ ਦੇ ਆਪਰੇਸ਼ਨ ਤਾਂ ਹੋ ਸਕਦੇ ਹਨ ਪਰ ਜਿਹੜੀਆਂ ਅੱਖਾਂ ਰਾਹੀਂ ਵਾਸ਼ਨਾਵਾਂ ਪੈਦਾ ਹੁੰਦੀਆਂ ਹਨ, ਅੱਜ ਤੱਕ ਕੋਈ ਵੀ ਡਾਕਟਰ ਉਸ ਨਾੜ ਨੂੰ ਲੱਭ ਕੇ ਉਨ੍ਹਾਂ ਵਾਸ਼ਨਾਵਾਂ ਦਾ ਆਪਰੇਸ਼ਨ ਨਹੀਂ ਕਰ ਸਕਿਆ। ਕੰਨਾਂ ਦੇ ਆਪਰੇਸ਼ਨ ਹੋਣਗੇ, ਗਲੇ ਦੇ ਆਪਰਸ਼ੇਨ ਹੋ ਸਕਦੇ ਹਨ ਪਰ ਯਾਦ ਰੱਖਿਓ, ਜਿਹੜੀ ਧੁਰ-ਅੰਤਰ ਸਾਡੇ ਵਾਸ਼ਨਾਵਾਂ ਪੈਦਾ ਕਰਨ ਵਾਲੀ ਜੜ੍ਹ ਹੈ, ਅੱਜ ਤੱਕ ਕਦੀ ਕਿਸੇ ਨੇ ਉਸ ਦਾ ਇਲਾਜ ਨਹੀਂ ਕੀਤਾ। ਧੁਰ-ਅੰਤਰ ਵੱਸੀ ਹੋਈ ਵਾਸ਼ਨਾ ਦਾ ਇਲਾਜ ਜੇ ਕਿਸੇ ਕੋਲ ਹੈ ਤਾਂ ਕੇਵਲ ਸਮਰੱਥ ਗੁਰੂ ਕੋਲ।

ਜਿੰਨਾ ਅਸੀਂ ਬਾਹਰਮੁਖੀ ਵਿਚਰਾਂਗੇ, ਉੱਨੀ ਸਾਡੇ ਅੰਦਰ ਭਟਕਣਾ ਪੈਦਾ ਹੋਵੇਗੀ। ਜਿੰਨਾ ਕੋਈ ਬੰਦਾ ਆਪਣੇ ਅੰਤਰ-ਆਤਮੇ ਨਾਲ ਚੱਲੇਗਾ, ਉੱਨੀ ਪ੍ਰਮਾਤਮਾ ਉਸਦੇ ਅੰਦਰ ਨੂੰ ਖ਼ੁਸ਼ੀ ਤੇ ਖੇੜਾ ਪ੍ਰਦਾਨ ਕਰੇਗਾ। ਜੇ ਅਸੀਂ ਸ਼ਬਦ ਨਾਲ ਜੁੜ ਕੇ ਆਪਣੇ ਅੰਤਰ-ਆਤਮੇ ਵੱਲ ਸਫ਼ਰ ਕਰਾਂਗੇ ਤਾਂ ਭਾਈ ਗੁਰਦਾਸ ਜੀ ਦਾ ਕਥਨ ਹੈ ਕਿ ਆਪਣੀਆਂ ਅੱਖਾਂ ਨੂੰ ਸੰਕੋਚ ਤੇ ਬਾਹਰ ਦੀ ਚੱਮ ਦੀ ਦ੍ਰਿਸ਼ਟੀ ਤੋਂ ਉੱਪਰ ਉੱਠ ਤੇ ਜਦੋਂ ਅੰਤਰ-ਆਤਮੇ ਦੇਖੇਗਾ, ਬਾਹਰ ਦੀਆਂ ਅੱਖਾਂ ਖੋਲ੍ਹ ਕੇ ਸੰਸਾਰ ਦੇਖਿਆ ਜਾਂਦਾ ਹੈ ਤੇ ਬਾਹਰ ਦੀਆਂ ਅੱਖਾਂ ਬੰਦ ਕਰਕੇ ਅੰਤਰ ਆਤਮੇ ਨਿਰੰਕਾਰ ਦੇਖਿਆ ਜਾਂਦਾ ਹੈ। ਇਹ ਗੱਲ ਵੱਖਰੀ ਹੈ ਕਿ ਜਿਸ ਦਿਨ ਅੰਤਰ ਆਤਮੇ ਵਿਚ ਝਲਕ ਪਵੇ, ਉਸ ਦਿਨ ਬਾਹਰ ਵੀ ਪ੍ਰਮਾਤਮਾ ਦਿੱਸਣ ਲੱਗ ਪੈਂਦਾ ਹੈ। ਆਪ ਜੀ ਗੁਰੂ ਅਰਜਨ ਸਾਹਿਬ ਜੀ ਦਾ ਬਚਨ ਪੜ੍ਹਦੇ ਹੋ-

*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥*

(ਅੰਗ ੧੧੩੯)

ਜੇ ਘਰ ਵਿਚ ਸੁੱਖ ਨਹੀਂ ਤਾਂ ਬਾਹਰ ਕਿੱਥੇ ਸੁੱਖ ਹੈ, ਕਿਉਂਕਿ ਜੋ ਕੁਝ ਮੇਰੇ ਅੰਦਰ ਹੈ, ਉਹ ਕੁਝ ਬਾਹਰ ਵੀ ਹੈ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਮੇਰੇ ਮਨ ! ਜਿੰਨਾ ਤੂੰ ਰਸਨਾ ਨਾਲ ਟਿੱਕ ਕੇ ਗੁਰੂ ਗੁਰੂ ਜੱਪੇਂਗਾ, ਉੱਨਾ ਮੂੰਹ ਨੂੰ ਵੀ ਸੁਆਦ ਆਵੇਗਾ ਤੇ ਤੇਰੀ ਆਤਮਾ ਨੂੰ ਵੀ ਸ਼ਕਤੀ ਮਿਲੇਗੀ। ਜੇਕਰ ਭੋਜਨ ਟਿੱਕ ਕੇ ਚਬਾਇਆ ਹੋਇਆ ਸਾਡੇ ਅੰਦਰ ਨੂੰ ਤਾਕਤ ਦਿੰਦਾ ਹੈ ਤਾਂ ਰਸਨਾ ਨਾਲ ਜੱਪਿਆ ਹੋਇਆ, ਨਾਮ ਕਿਉਂ ਨਹੀਂ ਰੱਸ ਬਣੇਗਾ। ਹਜ਼ੂਰ ਨੇ ਬਾਣੀ ਵਿਚ ਫੁਰਮਾਇਆ ਹੈ-

*ਰਸਨਾ ਗੁਣ ਗੋਪਾਲ ਨਿਧਿ ਗਾਇਣ॥*

ਮੇਰੇ ਮਨ, ਰਸਨਾ ਨਾਲ ਜੱਪ। ਉਸ ਗੁਣਾਂ ਦੇ ਖ਼ਜ਼ਾਨੇ ਦੇ ਗੁਣ ਗਾ ਤਾਂ ਇਸਦੇ ਵਿਚੋਂ ਰੱਸ ਮਿਲੇਗਾ।

*ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥*

(ਅੰਗ ੭੧੩)

ਪਰ ਰਸਨਾ ਨਾਲ ਜੱਪ। ਮਹਾਰਾਜ ਜੀ ਨੇ ਕਿਹਾ ਹੈ ਕਿ ਇਸ ਸੰਸਾਰ ਵਿਚ ਰਸਨਾ ਨਾਲ ਜੱਪੇਂਗਾ ਤਾਂ ਕਈ ਵਾਰੀ ਇਸ ਨਾਲ ਨਿਰੰਕਾਰ ਦੇ ਘਰ ਵਿਚ ਥਾਂ ਵੀ ਬਣ ਜਾਂਦੀ ਹੈ। ਹਜ਼ੂਰ ਦੇ ਬਚਨ ਹਨ-

*ਰਸਨਾ ਜਪੀਐ ਏਕੁ ਨਾਮ॥*
*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥*

ਪਰ ਪਹਿਲਾ ਕੰਮ-

*ਰਸਨਾ ਜਪੀਐ ਏਕੁ ਨਾਮ॥*
*ਕਟੀਐ ਤੇਰਾ ਅਹੰ ਰੋਗੁ॥ ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ॥*

(ਅੰਗ ੨੧੧)

ਇੱਥੇ ਇਕ ਹੋਰ ਬੇਨਤੀ ਕਰਾਂ ਕਿ ਗੁਰੂ ਨਾਨਕ ਸਾਹਿਬ ਜੀ ਨੇ ਇਕ ਜੁਗਤ ਦਿੱਤੀ ਹੈ ਅੰਮ੍ਰਿਤ ਬਾਣੀ ਵਿਚ। ਕਈ ਵਾਰੀ ਜਦੋਂ ਅਸੀਂ ਰਸਨਾ ਨਾਲ ਜੱਪਦੇ ਹਾਂ ਤਾਂ ਆਵਾਜ਼ ਸਾਡਾ ਸਾਥ ਦਿੰਦੀ ਹੈ ਤੇ ਮਨ ਦਾ ਪਤਾ ਨਹੀਂ ਕਿਹੜੇ ਪਾਸੇ ਚਲਾ ਜਾਂਦਾ ਹੈ। ਸਾਨੂੰ ਬਾਣੀ ਜ਼ਬਾਨੀ ਕੰਠ ਹੈ। ਜਪੁ ਜੀ ਸਾਹਿਬ ਦਾ ਪਾਠ ਅਸੀਂ 15 ਮਿੰਟਾਂ ਵਿਚ ਕਰ ਗਏ, ਪਰ ਕਈ ਵਾਰੀ ਜਪੁ ਜੀ ਸਾਹਿਬ ਦੀਆਂ 38 ਪਉੜੀਆਂ ਪੜ੍ਹਦਿਆਂ ਹੋਇਆਂ 38 ਸਕਿੰਟ ਵੀ ਕਦੀ ਮਨ ਦਾ ਟਿਕਾਅ ਨਹੀਂ ਬਣਿਆ। ਕਿਉਂ ਨਹੀਂ ਬਣਦਾ? ਕਿਉਂਕਿ ਅਸੀਂ ਆਵਾਜ਼ ਨਾਲ ਪੜ੍ਹੀ ਜਾ

ਰਹੇ ਹਾਂ, ਸਾਡੇ ਮਨ ਵਿਚ ਉਹ ਸ਼ਬਦ ਯਾਦ ਹਨ, ਸਾਡੀ ਚੇਤੇ ਸ਼ਕਤੀ ਵਿਚੋਂ ਅੱਖਰ ਨਿਕਲਦੇ ਹਨ ਪਰ ਮਨ ਟਿਕਾਅ ਵਿਚ ਨਹੀਂ। ਗੁਰੂ ਜੀ ਨੇ ਇਕ ਜੁਗਤ ਦਿੱਤੀ ਹੈ ਕਿ ਰਸਨਾ ਦੇ ਨਾਲ ਮਨ ਨੂੰ ਟਿਕਾਉਣ ਦਾ ਯਤਨ ਕਰ। ਕਿਵੇਂ ਮਨ ਨੂੰ ਟਿਕਾਇਆ ਜਾਏ? ਸਤਿਗੁਰ ਨੇ ਜਿਹੜਾ ਪ੍ਰਮਾਣ ਦਿੱਤਾ ਹੈ, ਉਹ ਅਸੀਂ ਬਾਣੀ ਵਿਚੋਂ ਪੜ੍ਹਦੇ ਹਾਂ। ਹਜ਼ੂਰ ਨੇ ਫ਼ੁਰਮਾਇਆ ਹੈ ਕਿ ਪਿਆਰਿਆ, ਜਿਵੇਂ ਇਕ ਬੀਬੀ ਆਪਣੇ ਘਰ ਦੇ ਵਿਚ ਦੁੱਧ ਰਿੜਕਦੀ ਹੈ, ਬਸ ਉਸ ਦੁੱਧ ਰਿੜਕਣ ਵਾਲੀ ਦੀ ਜੁਗਤ ਨੂੰ ਚੇਤੇ ਰੱਖ। ਉਸ ਬਾਹਰਮੁਖੀ ਦੁੱਧ ਰਿੜਕਣ ਦੀ ਜੁਗਤ ਨੂੰ ਅੰਤਰਮੁਖੀ ਨਾਮ ਵਿਚ ਲੈ ਜਾ ਤਾਂ ਵੇਖੀਂ ਜੇ ਦੁੱਧ ਰਿੜਕ ਕੇ ਮੱਖਣ ਮਿਲ ਸਕਦਾ ਹੈ ਤਾਂ ਅੰਦਰ ਰਿੜਕ ਕੇ ਪ੍ਰਮਾਤਮਾ ਦਾ ਨਾਮ ਅੰਮ੍ਰਿਤ ਮਿਲ ਸਕਦਾ ਹੈ। ਅੰਤਰ-ਆਤਮੇ ਨੂੰ ਕਿਵੇਂ ਰਿੜਕੀਏ? ਜੇ ਆਪਾਂ ਜੱਪਣਾ ਹੈ ਤਾਂ ਘਰ ਵਿਚ ਇਕ ਥਾਂ ਜ਼ਰੂਰ ਮੁਕੱਰਰ ਕਰੀਏ ਕਿ ਜਿੱਥੇ ਬੈਠ ਕੇ ਜੱਪਣਾ ਹੈ। ਕਿਉਂਕਿ ਜਦੋਂ ਸਰੀਰ ਟਿੱਕੇਗਾ, ਫਿਰ ਸਾਨੂੰ ਅੰਤਰ-ਆਤਮੇ ਮਨ ਦੇ ਭੱਜਣ ਦੀ ਸਮਝ ਪਵੇਗੀ ਤੇ ਜਦੋਂ ਮਨ ਦਾ ਭੱਜਣਾ ਸਮਝ ਪਵੇਗਾ, ਫਿਰ ਉਸਨੂੰ ਟਿਕਾਉਣ ਦਾ ਯਤਨ ਵੀ ਕਰਾਂਗੇ।

ਤਰਕਸ਼ੀਲ ਬੰਦਿਆਂ ਨੂੰ ਭਜਾਉਣਾ ਹੋਵੇ ਤਾਂ ਉਹ ਗੱਲਾਂ ਨਾਲ ਨਹੀਂ ਭੱਜਦੇ। ਅਸੀਂ ਕਹਿੰਦੇ ਹਾਂ ਕਿ ਉਸਦਾ ਗਿਆਨ ਬੜਾ ਹੈ ਪਰ ਕਈ ਕਹਿੰਦੇ ਹਨ, ਜਿੰਨੀਆਂ ਨਿਗੁਰੇ ਕੋਲ ਗੱਲਾਂ ਹਨ, ਹੋ ਸਕਦਾ ਹੈ ਗੁਰੂ ਵਾਲਾ ਇੰਨੀਆਂ ਗੱਲਾਂ ਨਾ ਕਰ ਸਕੇ, ਕਿਉਂਕਿ ਉਹ ਅੰਤਰ ਆਤਮੇ ਜੁੜਿਆ ਹੋਇਆ ਹੈ। ਬਾਬਾ ਜੀ ਨੇ ਇਥੋਂ ਤੱਕ ਕਿਹਾ ਹੈ-

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥*
*ਬਾਤਨ ਹੀ ਅਸਮਾਨੁ ਗਿਰਾਵੈ॥*

(ਅੰਗ ੩੩੨)

ਉਹਨਾਂ ਨੂੰ ਭਜਾਉਣ ਦਾ ਇਕ ਤਰੀਕਾ ਹੈ। ਜਦੋਂ ਨਾਮ ਦੀ ਗੱਲ ਕਰਦੇ ਹਨ ਕਿ ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਹੁੰਦਾ ਹੈ ਤਾਂ ਉਨ੍ਹਾਂ ਨੂੰ ਕਹੀਏ ਕਿ ਭਰਾਵੋ ! ਆ ਜਾਉ, ਤੁਸੀਂ ਵੀ ਜਾਣਦੇ ਹੋ। ਫਿਰ ਆਪਾਂ ਦੋ ਘੰਟੇ ਬੈਠ ਕੇ ਗੁਰੂ ਗੁਰੂ ਜੱਪਾਂਗੇ। ਮੈਂ ਭਰੋਸੇ ਨਾਲ ਕਹਿੰਦਾ ਹਾਂ ਕਿ ਪੰਜਾਂ ਮਿੰਟਾਂ ਬਾਅਦ ਉਹ ਬੰਦੇ ਉੱਠ ਕੇ ਚਲੇ ਜਾਣਗੇ, ਕਿਉਂਕਿ ਹੱਡਾਂ ਨਾਲ ਕਮਾਉਣਾ ਤੇ ਗੱਲਾਂ ਨਾਲ ਕਹਿਣਾ ਜ਼ਮੀਨ ਆਸਮਾਨ ਦਾ ਅੰਤਰ ਹੈ। ਬਾਣੀ ਵਿਚ ਦੋ ਥਾਵਾਂ 'ਤੇ ਇਕ ਥਾਂ 'ਤੇ ਰਸਨਾ ਨੂੰ ਕੈਂਚੀ ਸ਼ਬਦ ਵਰਤਿਆ ਹੈ। ਕੈਂਚੀ ਦੋ ਕੰਮ ਕਰਦੀ ਹੈ। ਇਕ ਥਾਂ 'ਤੇ ਕੱਟਦੀ ਹੈ ਤਾਂ ਨੁਕਸਾਨ ਹੁੰਦਾ ਹੈ ਪਰ ਦੂਜੀ ਥਾਂ 'ਤੇ ਕੱਟਦੀ ਹੈ ਤਾਂ ਭਲਾ ਵੀ ਹੋ ਜਾਂਦਾ ਹੈ। ਬਾਬਾ ਫ਼ਰੀਦ ਸਾਹਿਬ ਨੇ ਅੰਦਰ ਦੀ ਕੈਂਚੀ ਦੀ ਗੱਲ ਕੀਤੀ ਹੈ ਤੇ ਭਗਤ ਨਾਮਦੇਵ ਜੀ ਨੇ ਜ਼ਬਾਨ ਦੀ ਕੈਂਚੀ ਦੀ ਗੱਲ ਕੀਤੀ ਹੈ। ਰਸਨਾ ਨਾਲ ਜੱਪ। ਬਾਬਾ ਫ਼ਰੀਦ ਜੀ ਕਹਿੰਦੇ ਹਨ-

*ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥*

ਨਿੰਦਕ ਦੇ ਅੰਦਰ ਵੀ ਕੈਂਚੀ ਚੱਲਦੀ ਹੈ ਤੇ ਭਗਤ ਦੇ ਅੰਦਰ ਵੀ ਕੈਂਚੀ ਚੱਲਦੀ ਹੈ। ਨਿੰਦਕ ਕੈਂਚੀ ਨਾਲ ਲੋਕਾਂ ਦੀਆਂ ਜੜ੍ਹਾਂ ਕੱਟਦਾ ਹੈ ਤੇ ਭਗਤੀ ਕਰਨ ਵਾਲਾ ਰਸਨਾ ਦੀ ਕੈਂਚੀ ਨਾਲ ਜਮਦੂਤਾਂ ਦੀਆਂ ਫਾਹੀਆਂ ਕੱਟਦਾ ਹੈ। ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥*
*ਮਪਿ ਮਪਿ ਕਾਟਉ ਜਮ ਕੀ ਫਾਸੀ॥*

(ਅੰਗ ੪੮੫)

ਮਪਿ ਮਪਿ ਦੇ ਅੱਖਰੀ ਅਰਥ ਹਨ ਮਾਪ ਕੇ। ਭਗਤ ਨਾਮਦੇਵ ਕਹਿੰਦੇ ਹਨ ਕਿ ਮਨ ਨੂੰ ਗਜ਼ ਬਣਾਇਆ ਹੈ ਮਿਲਣ ਲਈ ਤੇ ਜ਼ਬਾਨ ਨੂੰ ਕੈਂਚੀ ਬਣਾਇਆ ਹੈ ਕਿ ਮੈਂ ਇੰਨੇ ਮਾਪ ਮਾਪ ਕੇ ਜਮਾਂ ਦੀ ਫਾਹੀ ਪਿਆ ਕੱਟਦਾ ਹਾਂ। ਮੈਂ ਰੱਸੀ ਨੂੰ ਇੰਨੇ ਸਿਆਣੇ ਢੰਗ ਨਾਲ ਕੱਟਿਆ ਹੈ ਕਿ ਕਿਸੇ ਟੁਕੜੇ ਵਿਚੋਂ ਵੀ ਮੇਰੀ ਫਾਂਸੀ ਨਹੀਂ ਲੱਗ ਸਕਦੀ।

*ਮਪਿ ਮਪਿ ਕਾਟਉ ਜਮ ਕੀ ਫਾਸੀ॥*

(ਅੰਗ ੪੮੫)

*ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ॥*

ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਪਾਰਬ੍ਰਹਮ ਪ੍ਰਮੇਸ਼ਰ ਜੀ ! ਇਹ ਜੀਵ ਮਾਇਆ ਦਾ ਗ੍ਰਸਿਆ ਹੋਇਆ ਹੈ। ਕ੍ਰਿਪਾ ਕਰੋ ਇਸ ਭੱਜਦੇ ਹੋਏ ਜੀਵ ਦੀ ਭੱਜ-ਦੌੜ ਨੂੰ ਖ਼ਤਮ ਕਰ ਦਿਉ।

*ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ ਹਰਿ ਰਾਖਿਓ ਹਰਿ ਸਰਨਾ॥ ੨ ॥*

ਜਿਵੇਂ ਪ੍ਰਹਿਲਾਦ ਨੂੰ ਹਰਣਾਖਸ ਦੇ ਗ੍ਰਸਣ ਤੋਂ ਤੁਸਾਂ ਬਚਾਇਆ ਹੈ, ਇਵੇਂ ਮੈਨੂੰ ਵੀ ਮਾਇਆ ਤੋਂ ਬਚਾਉ। ਜਿਸ ਵੇਲੇ ਉਹ ਆਪਣੀ ਤਲਵਾਰ ਨਾਲ ਪਰਹਾਰ ਕਰਨ ਲੱਗਾ ਤਾਂ ਉਸ ਵੇਲੇ ਅੱਗ ਨੇ, ਪਹਾੜ ਨੇ ਪ੍ਰਹਿਲਾਦ ਨੂੰ ਬਚਾ ਦਿੱਤਾ, ਥੰਮ੍ਹ ਨੇ ਵੀ ਬਚਾ ਦਿੱਤਾ ਤੇ ਤਲਵਾਰ ਲਿਆ ਕੇ ਕਹਿਣ ਲੱਗਾ ਕਿ ਦਿਖਾ ਮੈਨੂੰ ਕੌਣ ਹੈ ਤੈਨੂੰ ਰੱਖਣ ਵਾਲਾ। ਜਦੋਂ ਹਰਣਾਖਸ਼ ਗ੍ਰਸਣ ਲੱਗਾ ਤਾਂ ਪ੍ਰਮਾਤਮਾ ਥੰਮ੍ਹ ਪਾੜ ਕੇ ਨਰਸਿੰਘ ਦਾ ਰੂਪ ਧਾਰਨ ਕਰਕੇ ਹਰਣਾਖਸ਼ ਨੂੰ ਛੇਦ ਗਿਆ। ਜਿਵੇਂ ਪ੍ਰਹਿਲਾਦ ਨੂੰ ਤੁਸੀਂ ਬਚਾ ਲਿਆ, ਕ੍ਰਿਪਾ ਕਰੋ ਇਸੇ ਤਰ੍ਹਾਂ ਮਾਇਆ ਸਾਨੂੰ ਗ੍ਰਸਦੀ ਪਈ ਹੈ। ਤੁਸੀਂ ਕ੍ਰਿਪਾ ਕਰੋ ਸਾਨੂੰ ਬਚਾ ਲਉ।

*ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ॥*

ਕਿਸ-ਕਿਸ ਬੰਦੇ ਦੀ ਅੰਦਰ ਦੀ ਅਵਸਥਾ ਨੂੰ ਦੱਸੀਏ? ਕਿਸ-ਕਿਸ ਦੇ ਜੀਵਨ ਨੂੰ ਬਿਆਨ ਕਰੀਏ? ਬੇਅੰਤ ਜੀਵ ਅਜਿਹੇ ਹਨ ਜਿਨ੍ਹਾਂ ਅਤਿ ਦੇ ਪਾਪੀਆਂ ਨੂੰ ਤੁਸਾਂ ਪਵਿੱਤਰ ਕਰ ਦਿੱਤਾ। ਜਿਨ੍ਹਾਂ ਨੂੰ ਲੋਕ ਨੀਚ ਕਹਿੰਦੇ ਸਨ, ਉਹਨਾਂ ਨੂੰ ਉੱਤਮ ਦੀ ਪੱਦਵੀ ਬਖ਼ਸ਼ੀ।

*ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ॥ ੩ ॥*

ਕਹਿੰਦੇ ਹਨ ਕਿ ਉਸ ਮਹਾਂ ਪੁਰਖ ਦੀ ਉਦਾਹਰਨ ਦੇਖੋ ਜਿਹੜਾ ਆਪਣੇ ਹੱਥ ਵਿਚ ਮਰੇ ਹੋਏ ਪਸ਼ੂਆਂ ਦੇ ਚਮ ਵੀ ਉਧੇੜਦਾ ਪਿਆ ਹੈ, ਜਿਹੜਾ ਚਮੜੇ ਨੂੰ ਕੱਟ ਕੇ ਜੋੜੇ ਵੀ ਬਣਾ ਰਿਹਾ ਹੈ। ਰਸਤੇ ਵਿਚ ਬੈਠਾ ਹੋਇਆ ਟੁੱਟੇ ਹੋਏ ਜੋੜਿਆਂ ਨੂੰ ਟਾਕੀਆਂ ਲਾ ਕੇ ਗੰਢਦਾ ਪਿਆ ਹੈ, ਉਸ ਵੇਲੇ ਵਾਹਿਗੁਰੂ ਜੀ ਤੁਸੀਂ ਉਸਦੇ ਅੰਦਰ ਨਾਮ ਦੀ ਛਹਿਬਰ ਲਾਈ ਤੇ ਉਸ ਚਮੜੇ ਦਾ ਕੰਮ ਕਰਨ ਵਾਲੇ ਮਹਾਂਪੁਰਸ਼ ਦੇ ਚਰਨਾਂ ਵਿਚ ਉੱਚੀ ਜਾਤ ਦੇ ਬ੍ਰਾਹਮਣ ਵੀ ਆ ਕੇ ਝੁੱਕ ਗਏ। ਇਹ ਨਾਮ ਦੀ ਬਰਕਤ ਹੈ।

*ਪ੍ਰਭ ਦੀਨ ਦਇਆਲ ਭਗਤ ਭਾਵ ਤਾਰਨ ਹਮ ਪਾਪੀ ਰਾਖੁ ਪਪਨਾ॥*

ਹੇ ਗ਼ਰੀਬਾਂ 'ਤੇ ਦਇਆ ਕਰਨ ਵਾਲੇ ਪ੍ਰਮੇਸ਼ਰ ਜੀ ! ਸਾਨੂੰ ਪਾਪੀਆਂ ਨੂੰ ਪਾਪਾਂ ਤੋਂ ਬਚਾਅ ਲਉ। ਸਾਨੂੰ ਰੱਖ ਲਉ।

*ਹਰਿ ਦਾਸਨ ਦਾਸ ਦਾਸ ਹਮ ਕਰੀਅਹੁ ਜਨ ਨਾਨਕ ਦਾਸ ਦਾਸੰਨਾ॥੪॥੧॥*

ਅਖ਼ੀਰ 'ਤੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਇਹ ਬੇਨਤੀ ਕਰਦੇ ਹਨ ਕਿ ਵਾਹਿਗੁਰੂ ਜੀ ! ਸਾਨੂੰ ਦਾਸਾਂ ਦੇ ਦਾਸਾਂ ਦਾ ਦਾਸ ਬਣਾ ਦਿਉ। ਗੁਰਮੁਖੋ ! ਆਉ ਅਰਦਾਸ ਕਰੀਏ ਕਿ ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ। ਸੱਚੀ-ਸੁੱਚੀ ਸ਼ਬਦਾਂ ਦੀ ਨਿਮਰਤਾ ਤੋਂ ਅੱਗੇ ਹਿਰਦੇ ਵਿਚ ਨਿਮਰਤਾ ਦਿਉ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਚੇ ਸਉ ਲਿਵ ਲਾਇ

ਸਲੋਕ ਮਹਲਾ ੩ ॥

*ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ॥*
*ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ॥*
*ਸਬਦੁ ਚੀਨਿ ਤਿਖ ਉਤਰੈ ਮੰਨਿ ਲੈ ਰਜਾਇ॥*
*ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ॥*
*ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ॥*
*ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ॥ ੫੫॥*

(ਅੰਗ ੧੪੧੯)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਅੱਜ ਦਾ ਜੋ ਸਲੋਕ ਹੈ, ਇਸ ਵਿਚ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਹੈ-

*ਬਾਬੀਹਾ ਤੂੰ ਸਚੁ ਚਉ*

ਚਉ ਦਾ ਅੱਖਰੀ ਅਰਥ ਹੁੰਦਾ ਹੈ ਬੋਲਣਾ। ਕਹਿੰਦੇ ਹਨ, ਹੇ ਜਗਿਆਸੂ ! ਤੂੰ ਆਪਣੀ ਜ਼ਬਾਨ ਤੋਂ ਉਸ ਸੱਚੇ ਦੇ ਨਾਮ ਨੂੰ ਪੁਕਾਰ।

*ਸਚੇ ਸਉ ਲਿਵ ਲਾਇ॥*

ਉਸ ਸੱਚੇ ਦੇ ਨਾਮ ਵਿਚ ਆਪਣੀ ਲਿਵ ਨੂੰ ਲਾ ਤੇ ਚੇਤੇ ਰੱਖੀਂ, ਆਮ ਬੋਲੇ ਹੋਏ ਸ਼ਬਦ ਵਿਅਰਥ ਜਾ ਸਕਦੇ ਹਨ।

*ਬੋਲਿਆ ਤੇਰਾ ਥਾਇ ਪਵੈ*

ਪਰ ਜਦੋਂ ਤੂੰ ਆਪਣੀ ਰਸਨਾ ਤੋਂ ਪ੍ਰਮਾਤਮਾ ਦੇ ਨਾਮ ਨੂੰ ਪੁਕਾਰੇਂਗਾ ਤਾਂ ਬੋਲਿਆ ਹੋਇਆ ਸਾਈਂ ਦੇ ਘਰ ਵਿਚ ਥਾਂ ਪਵੇਗਾ। ਕਿਸੇ ਲੇਖੇ ਪਵੇਗਾ ਪਰ ਐਵੇਂ ਨਾ ਬੋਲੀ ਜਾਈਂ।

*ਗੁਰਮੁਖਿ ਹੋਇ ਅਲਾਇ॥*

ਆਪਣੀ ਜ਼ਬਾਨ ਤੋਂ ਜਦੋਂ ਨਾਮ ਬੋਲਣਾ ਹੈ ਤਾਂ ਗੁਰੂ ਦੇ ਸਨਮੁਖ ਹੋ ਕੇ, ਗੁਰੂ ਦੇ ਸ਼ਬਦ ਨੂੰ ਕਮਾ ਕੇ, ਗੁਰੂ ਦੀ ਸਿੱਖਿਆ ਲੈ ਕੇ ਆਪਣੀ ਰਸਨਾ ਤੋਂ ਨਾਮ ਜੱਪੀਂ। ਕਹਿਣ ਤੋਂ ਮੁਰਾਦ

ਅੱਜ ਦੇ ਸ਼ਬਦ ਦਾ ਭਾਵ ਹੀ ਇਹ ਹੈ ਕਿ ਇਕ ਜਗਿਆਸੂ ਬਬੀਹੇ ਦੀ ਤਰ੍ਹਾਂ ਪੁਕਾਰੇ। ਆਪਣੀ ਰਸਨਾ ਤੋਂ ਸਾਈਂ ਦਾ ਨਾਮ ਜੱਪੇ ਤੇ ਉਸਦਾ ਨਾਮ ਜਪਦਿਆਂ-ਜਪਦਿਆਂ ਇਕ ਦਿਨ ਇਸਦੇ ਅੰਦਰ ਦੀ ਭੁੱਖ ਮਿੱਟ ਜਾਂਦੀ ਹੈ। ਉਸ ਪ੍ਰਮੇਸ਼ਰ ਨੂੰ ਪਾਉਣ ਦਾ ਜੋ ਤਰੀਕਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸਮੁੱਚੀ ਮਾਨਵਤਾ ਨੂੰ ਬਖ਼ਸ਼ਿਆ ਹੈ, ਉਹ ਸਿਰਫ਼ ਇਕੋ ਤਰੀਕਾ ਹੈ ਕਿ ਆਪਣੀ ਰਸਨਾ ਤੋਂ ਪਿਆਰੇ ਵਾਹਿਗੁਰੂ ਜੀ ਦੇ ਨਾਮ ਨੂੰ ਜਪ। ਆਪਣੀ ਰਸਨਾ ਤੋਂ ਉਸ ਪਿਆਰੇ ਪ੍ਰਮੇਸ਼ਰ ਨੂੰ ਪੁਕਾਰ। ਕਿਉਂਕਿ ਇਸ ਰਸਨਾ ਨਾਲ ਉਚਾਰਿਆ ਹੋਇਆ ਇਕ ਤਾਂ ਸਾਈਂ ਦੇ ਦਰ 'ਤੇ ਪੁਕਾਰ ਸੁਣੀ ਜਾਏਗੀ ਤੇ ਦੂਜਾ ਰਸਨਾ ਨਾਲ ਪੁਕਾਰਿਆ ਹੋਇਆ ਤੇਰੇ ਤਨ ਦੇ ਉੱਤੇ ਵੀ ਅਸਰ ਕਰੇਗਾ।

ਇਥੇ ਕਿਉਂ ਕਿਹਾ ਕਿ ਤੂੰ ਆਪਣੀ ਰਸਨਾ ਨਾਲ ਉੱਚੀ-ਉੱਚੀ ਬੋਲ ? ਕਿਉਂਕਿ ਬੋਲਣਾ ਸਾਡੇ ਤਨ 'ਤੇ ਅਸਰ ਕਰਦਾ ਹੈ। ਕੋਈ ਵੀ ਸ਼ਬਦ ਅਸੀਂ ਬੋਲਦੇ ਹਾਂ ਤਾਂ ਹਰ ਸ਼ਬਦ ਸਾਡੇ ਤਨ 'ਤੇ ਬੋਲਿਆ ਹੋਇਆ ਆਪਣਾ ਪ੍ਰਭਾਵ ਛੱਡਦਾ ਹੈ, ਮਨ ਦੇ ਉੱਤੇ ਵੀ ਤੇ ਤਨ ਦੇ ਉੱਪਰ ਵੀ। ਜੇ ਅਸੀਂ ਆਪਣੀ ਜ਼ਬਾਨ ਤੋਂ ਕਿਸੇ ਲਈ ਫਿੱਕੇ ਸ਼ਬਦ ਵਰਤਦੇ ਹਾਂ ਤਾਂ ਚੇਤੇ ਰੱਖਿਉ, ਉਹ ਸ਼ਬਦ ਸਾਡੇ ਤਨ ਨੂੰ ਤੇ ਮਨ ਨੂੰ ਵੀ ਬੇਰੱਸ ਕਰ ਦਿੰਦੇ ਹਨ। ਅਸੀਂ ਬੋਲ ਤਾਂ ਬੈਠਦੇ ਹਾਂ ਪਰ ਬੋਲਣ ਤੋਂ ਬਾਅਦ ਨਾ ਤਾਂ ਉਹ ਰੱਸ ਦਿੱਸਦਾ ਹੈ, ਨਾ ਉਹ ਅੰਦਰ ਦਾ ਟਿਕਾਅ ਰਹਿੰਦਾ ਹੈ, ਕਿਉਂਕਿ ਸ਼ਬਦ ਫਿੱਕੇ ਹਨ ਤੇ ਫਿੱਕੇ ਸ਼ਬਦਾਂ ਦਾ ਸੁਭਾਅ ਹੈ ਕਿ ਜਿਸ ਰਸਨਾ ਤੋਂ ਫਿੱਕਾ ਸ਼ਬਦ ਨਿਕਲਦਾ ਹੈ, ਉਹ ਨਿਕਲਦਾ ਹੋਇਆ ਮਨ ਅਤੇ ਤਨ ਉੱਤੇ ਅਸਰ ਕਰ ਜਾਂਦਾ ਹੈ। ਗੁਰੂ ਸਾਹਿਬ ਨੇ ਕਿਹਾ ਕਿ ਹੇ ਜਗਿਆਸੂ ! ਤੂੰ ਨਾਮ ਅੱਜ ਆਪਣੀ ਰਸਨਾ ਤੋਂ ਉਚਾਰ।

ਕੋਈ ਵੀ ਸ਼ਬਦ ਬੋਲਾਂਗੇ ਤਾਂ ਉਹ ਸ਼ਬਦ ਤਨ ਅਤੇ ਮਨ ਉੱਪਰ ਜ਼ਰੂਰ ਅਸਰ ਕਰਦਾ ਹੈ। ਬਾਬਾ ਜੀ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਕਿ

*ਨਾਨਕ ਫਿਕੈ ਬੋਲਿਐ*

ਹੁਣ ਬੋਲਣਾ ਤਾਂ ਮੂੰਹ ਨੇ ਹੈ ਤੇ ਬੋਲ ਹਮੇਸ਼ਾ ਰਸਨਾ ਵਿਚੋਂ ਨਿਕਲਦੇ ਹਨ। ਜੇ ਤੂੰ ਆਪਣੀ ਰਸਨਾ ਦੇ ਨਾਲ ਫਿੱਕਾ ਬੋਲਦਾ ਹੈਂ ਤਾਂ ਉਸ ਫਿੱਕੇ ਬੋਲ ਨਾਲ ਗੁਰੂ ਨਾਨਕ ਸਾਹਿਬ ਕਹਿੰਦੇ ਹਨ-

*ਤਨੁ ਮਨੁ ਫਿਕਾ ਹੋਇ॥*

ਕਹਿਣ ਲੱਗੇ ਜੋ ਤੂੰ ਆਪਣੇ ਮੂੰਹ ਤੋਂ ਬੋਲਦਾ ਹੈਂ, ਉਹ ਤੇਰੇ ਤਨ ਅਤੇ ਮਨ ਉੱਪਰ ਅਸਰ ਕਰਦਾ ਹੈ। ਜੇ ਤੂੰ ਫਿੱਕਾ ਬੋਲਦਾ ਹੈਂ ਤਾਂ ਤਨ ਵੀ ਫਿੱਕਾ ਹੋਵੇਗਾ, ਮਨ ਵੀ ਫਿੱਕਾ ਹੋਵੇਗਾ।

*ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥*

*ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥*

(ਅੰਗ ੪੭੩)

ਹੁਣ ਜਿਹੜਾ ਫਿੱਕਾ ਬੋਲਦਾ ਹੈ, ਉਸ ਦਾ ਤਨ ਵੀ ਤੇ ਮਨ ਵੀ ਬੇਰੱਸਾ ਹੋ ਜਾਂਦਾ ਹੈ। ਰੱਬ ਦੀ ਦਰਗਾਹ ਦੇ ਵਿਚ ਵੀ ਇਹੋ ਜਿਹੇ ਜਗਿਆਸੂ ਨੂੰ ਧੱਕੇ ਪੈਂਦੇ ਹਨ। ਤਾਂ ਹੀ ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ - ਬਾਬਾ ਬੋਲੀਐ। ਤੂੰ ਬੋਲ ਪਰ ਬੋਲ ਇਹ ਜਿਸ ਦੇ ਬੋਲਣ ਨਾਲ ਤੇਰੀ ਸਾਈਂ ਦੇ ਦਰ ਨਾਲ ਸਾਂਝ ਬਣ ਜਾਏ। ਕਿਉਂ ਨਾਮ ਨੂੰ ਰਸਨਾ ਨਾਲ ਬੋਲਿਆ ਜਾਂਦਾ ਹੈ ? ਅਰਜ਼ ਕੀਤੀ ਹੈ ਕਿ ਮੂੰਹ ਦਾ ਬੋਲਿਆ ਹੋਇਆ ਮਨ ਤੇ ਤਨ ਉੱਪਰ ਅਸਰ ਕਰਦਾ ਹੈ।

*ਬਾਬਾ ਬੋਲੀਐ ਪਤਿ ਹੋਇ॥*

*ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥*

(ਅੰਗ ੧੫)

ਜੋ ਤੂੰ ਬੋਲਦਾ ਹੈਂ, ਉਹ ਤੇਰੇ ਤਨ ਅਤੇ ਮਨ 'ਤੇ ਅਸਰ ਕਰਦਾ ਹੈ।

*ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ॥*

(ਅੰਗ ੯੬੪)

ਪਰ ਇਸ ਤੋਂ ਪਹਿਲਾਂ ਇਹ ਮਾਲਕ ਦੇ ਰਸਤੇ 'ਤੇ ਕਿਉਂ ਤੁਰੀ? ਕਹਿਣ ਲੱਗੇ, ਕਾਰਨ ਇਹ ਸੀ-

*ਸੋਏ ਸੁਣੰਦੜੀ ਮੇਰਾ ਤਨੁ ਮਨੁ ਮਉਲਾ*

ਹੁਣ ਤਨ ਤੇ ਮਨ ਦੋਵੇਂ ਮਹੁਲੇ ਹਨ। ਜੇ ਅਸੀਂ ਆਪਣੇ ਕੰਨਾਂ ਨਾਲ ਕੇਵਲ ਪਿਆਰੇ ਦੇ ਨਾਮ ਨੂੰ ਸੁਣਦੇ ਹਾਂ ਤਾਂ ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਭਰੋਸਾ ਕਰੀਂ, ਤਨ ਤੇ ਮਨ ਦੋਨਾਂ ਉੱਤੇ ਨਾਮ ਅਸਰ ਕਰੇਗਾ।

*ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥*

(ਅੰਗ ੯੬੪)

ਹੁਣ ਜਪੰਦੜੀ ਦਾ ਸੰਬੰਧ ਰਸਨਾ ਨਾਲ ਹੈ। ਜਦੋਂ ਤੂੰ ਰਸਨਾ ਨਾਲ ਨਾਮ ਜੱਪਿਆ ਤਾਂ ਪਿਆਰਿਆ, ਤੇਰੇ ਚਿਹਰੇ 'ਤੇ ਜਿਹੜੀ ਲਾਲੀ ਭਾਅ ਮਾਰਦੀ ਹੈ, ਅਸਲ ਵਿਚ ਇਹ ਤੇਰੇ ਬੋਲਣ ਦੀ ਹੈ। ਫਿੱਕਾ ਬੋਲੀਏ ਤਾਂ ਚਿਹਰੇ ਪੀਲੇ ਹੋ ਜਾਂਦੇ ਹਨ ਤੇ ਨਾਮ ਜੱਪਣ ਨਾਲ ਉਸਦੇ ਚਿਹਰੇ 'ਤੇ ਲਾਲੀ ਆ ਜਾਂਦੀ ਹੈ, ਕਿਉਂਕਿ ਸਾਡੀ ਰਸਨਾ ਦਾ ਬੋਲਿਆ ਹੋਇਆ ਸਾਡੇ ਤਨ ਉੱਪਰ ਅਸਰ ਕਰਦਾ ਹੈ।

*ਪੰਧਿ ਜਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ॥*

(ਅੰਗ ੯੬੪)

ਜੇ ਅਸੀਂ ਰਸਨਾ ਨਾਲ ਕੋਈ ਮਾੜਾ ਸ਼ਬਦ ਬੋਲਦੇ ਹਾਂ ਤਾਂ ਪਿਆਰਿਓ, ਉਹ ਕਈ ਸਾਲਾਂ ਦੇ ਬਣੇ ਹੋਏ ਪਿਆਰ ਨੂੰ ਇਕ ਛਿਨ ਵਿਚ ਤੋੜ ਦਿੰਦਾ ਹੈ। ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਤੂੰ ਬੋਲ। ਤਾਂ ਹੀ ਤਾਂ ਰਸਨਾ ਨੂੰ ਮੁਖ਼ਾਤਬ ਕਰਕੇ ਕਹਿੰਦੇ ਹਨ-

*ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥*

*ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥*

(ਅੰਗ ੯੨੧)

ਜੇ ਕੋਈ ਬੰਦਾ ਆਪਣੀ ਜ਼ਬਾਨ ਨਾਲ ਬੁਰੇ ਬੋਲ ਬੋਲਦਾ ਹੈ ਤਾਂ ਕਈ ਸਾਲਾਂ ਦੀ ਬਣੀ ਹੋਈ ਮਿੱਤਰਤਾ ਇਕ ਛਿਨ ਵਿਚ ਟੁੱਟ ਜਾਂਦੀ ਹੈ, ਕਿਉਂਕਿ ਬੋਲਣਾ ਰੱਸ ਵੀ ਦਿੰਦਾ ਹੈ ਤੇ ਬੋਲਣਾ ਬੇਰੱਸ ਵੀ ਕਰ ਦਿੰਦਾ ਹੈ। ਜ਼ਬਾਨ ਤੋਂ ਬੋਲਣਾ ਸਾਨੂੰ ਤੋੜ ਵੀ ਸਕਦਾ ਹੈ ਤੇ ਜ਼ਬਾਨ ਤੋਂ ਬੋਲਿਆ ਹੋਇਆ ਸਾਨੂੰ ਜੋੜ ਵੀ ਸਕਦਾ ਹੈ। ਜੇ ਕੋਈ ਆਪਣੀ ਰਸਨਾ ਤੋਂ ਮੰਦੇ ਸ਼ਬਦ ਬੋਲਦਾ ਹੈ ਤਾਂ ਕਈ ਸਾਲਾਂ ਦੀ ਬਣੀ ਹੋਈ ਸਾਂਝ ਇਕ ਬੋਲ ਬੋਲਣ ਦੇ ਨਾਲ ਟੁੱਟ ਸਕਦੀ ਹੈ। ਜਦੋਂ ਆਪਣੀ ਜ਼ਬਾਨ ਤੋਂ ਬੁਰਾ ਬੋਲਿਆ, ਉਸ ਬੁਰੇ ਬੋਲਣ ਨੇ ਕਈ ਸਾਲਾਂ ਦੀ ਬਣੀ ਹੋਈ ਪ੍ਰੀਤ ਨੂੰ ਤੋੜ ਦਿੱਤਾ। ਜੇ ਕਈ ਸਾਲਾਂ ਦੀ ਪ੍ਰੀਤ ਨੂੰ ਇਕ ਸ਼ਬਦ ਤੋੜ ਸਕਦਾ ਹੈ ਤਾਂ ਕਈ ਸਾਲਾਂ ਦਾ ਟੁੱਟਾ ਹੋਇਆ ਵੀ ਅੰਦਰ ਸ਼ਬਦ ਜੋੜ ਸਕਦਾ ਹੈ। ਬਾਬਾ ਜੀ ਨੇ ਬਾਣੀ ਵਿਚ ਕ੍ਰਿਪਾ ਵੀ ਕੀਤੀ ਹੈ। ਕਹਿਣ ਲੱਗੇ ਕਿ ਮਾਲਕ ! ਜਦੋਂ ਰਸਨਾ ਨਾਲ ਤੇਰੇ ਨਾਮ ਨੂੰ ਜੱਪਦਾ ਹਾਂ-

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥*

ਜਦੋਂ ਤੇਰੀ ਅੰਮ੍ਰਿਤ ਬਾਣੀ ਕੰਨਾਂ ਵਿਚ ਪਈ ਤੇ ਜਿਹੜੇ ਫਿੱਕੇ ਬੋਲ ਮੇਰੇ ਅੰਦਰ ਦੀ ਪ੍ਰੀਤ ਨੂੰ ਤੋੜ ਗਏ ਸਨ, ਅੰਮ੍ਰਿਤ ਬੋਲ ਮੇਰੇ ਕੰਨਾਂ ਵਿਚ ਪਏ ਤੇ ਮੈਂ ਰਸਨਾ ਤੋਂ ਜੱਪੇ, ਇਹਨਾਂ ਨੇ ਮੇਰੇ ਅੰਦਰ ਨੂੰ ਜੋੜਿਆ।

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥*

*ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥*

*ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ॥*

(ਅੰਗ ੧੦੩)

ਪਿਆਰਿਓ ! ਰਸਨਾ ਤੋੜਦੀ ਵੀ ਹੈ ਤੇ ਰਸਨਾ ਜੋੜਦੀ ਵੀ ਹੈ। ਬਾਬਾ ਜੀ ਕਹਿੰਦੇ ਹਨ-

*ਰਸਨਾ ਜਪੀਐ ਏਕੁ ਨਾਮ॥*

*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥*

(ਅੰਗ ੨੧੧)

ਤੂੰ ਰਸਨਾ ਨਾਲ ਜਪੇਂਗਾ -

*ਕਟੀਐ ਤੇਰਾ ਅਹੰ ਰੋਗੁ॥*
*ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ॥*

(ਅੰਗ ੨੧੧)

ਰਸਨਾ ਨਾਲ ਜੱਪੇਂ ਤਾਂ ਤੂੰ ਘਰ ਵਿਚ ਬੈਠਾ ਹੀ ਰਾਜਾ, ਜੋਗੀ ਹੈਂ। ਧੰਨ ਗੁਰੂ ਅਰਜਨ ਸਾਹਿਬ ਜੀ ਕਹਿੰਦੇ ਹਨ-

*ਰਸਨਾ ਗੁਣ ਗੋਪਾਲ ਨਿਧਿ ਗਾਇਣ*

ਗੁਣ ਜਿਹੜਾ ਸ਼ਬਦ ਹੈ ਇਹ ਨਿਧ ਦੇ ਨਾਲ ਜੁੜੇਗਾ। ਆਪਣੀ ਰਸਨਾ ਨਾਲ ਤੂੰ ਗੁਣਾਂ ਦੇ ਖ਼ਜ਼ਾਨੇ ਨੂੰ ਗਾ। ਆਪਣੀ ਰਸਨਾ ਨਾਲ ਤੂੰ ਨਾਮ ਜੱਪ। ਇਸ ਨਾਲ ਪਤਾ ਤੈਨੂੰ ਕੀ ਮਿਲੇਗਾ ?

*ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥*

(ਅੰਗ ੭੧੩)

ਹੁਣ ਇਕ ਰਸਨਾ ਨਾਲ ਤੂੰ ਜੱਪ, ਇਸਦੇ ਨਾਲ ਤੇਰੇ ਅੰਦਰ ਨੂੰ ਸ਼ਾਂਤੀ ਆਵੇਗੀ। ਰਸਨਾ ਨਾਲ ਤੂੰ ਗੁਣ ਗਾ, ਤੇਰੇ ਅੰਦਰ ਨੂੰ ਸਹਿਜ ਮਿਲੇਗਾ, ਤੇਰੇ ਅੰਦਰ ਨੂੰ ਰੱਸ ਆਏਗਾ। ਇਸਦੇ ਜੱਪਣ ਨਾਲ ਸੱਚ ਜਾਣੀ, ਸਾਰੇ ਦੁੱਖ ਤੇਰਾ ਖਹਿੜਾ ਛੱਡ ਜਾਣਗੇ। ਜਦੋਂ ਕਿਸੇ ਦੀ ਬਾਬੀਹੇ ਵਾਲੀ ਅਵਸਥਾ ਆਉਂਦੀ ਹੈ ਤਾਂ ਫਿਰ ਉਹ ਆਪਣੇ ਪ੍ਰਾਣਾਂ ਤੋਂ ਗਾਉਂਦਾ ਹੈ। ਉਸਦੀ ਰਸਨਾ ਉਸਦੇ ਪ੍ਰਾਣਾਂ ਨਾਲ ਓਤ-ਪੋਤ ਹੋ ਕੇ ਪੁਕਾਰਦੀ ਹੈ।

ਇਸ ਦੁਨੀਆਂ ਵਿਚ ਤਿੰਨ ਤਰ੍ਹਾਂ ਦੇ ਇਨਸਾਨ ਮਿਲਦੇ ਹਨ। ਸਪੇਨ ਦੇ ਇਕ ਵਿਦਵਾਨ ਨੇ ਰੱਬ ਨੂੰ ਇਸ਼ਕ ਕਰਨ ਵਾਲਿਆਂ ਲਈ ਤਿੰਨ ਉਦਾਹਰਨਾਂ ਦਿੱਤੀਆਂ। ਉਹ ਕਹਿੰਦਾ ਹੈ ਕਿ ਇਸ ਦੁਨੀਆਂ ਵਿਚ ਤਿੰਨ ਤਰ੍ਹਾਂ ਦੇ ਲੋਕ ਜੀਉਂਦੇ ਹਨ। ਇਕ ਉਹ ਹਨ ਜਿਹੜੇ ਧਰਤੀ ਉੱਤੇ ਜੰਮਦੇ ਹਨ, ਧਰਤੀ ਦੇ ਉੱਪਰ ਰਹਿ ਕੇ ਧਰਤੀ ਲਈ ਹੀ ਮਰ ਜਾਂਦੇ ਹਨ। ਉਹਨਾਂ ਦੀ ਉਡਾਰੀ ਕੋਈ ਨਹੀਂ। ਦੂਜੇ ਲੋਕ ਉਹ ਹਨ ਜਿਹੜੇ ਰਹਿੰਦੇ ਧਰਤੀ 'ਤੇ ਹਨ, ਕਦੀ ਕਦੀ ਕਿਤੇ ਚਾਅ ਪੈਦਾ ਹੁੰਦਾ ਹੈ ਰੱਬ ਨੂੰ ਮਿਲਣ ਦਾ ਤਾਂ ਥੋੜਾ ਜਿਹਾ ਤੁਰਦੇ ਹਨ ਤੇ ਪਰਤ ਕੇ ਫਿਰ ਧਰਤੀ 'ਤੇ ਡਿੱਗ ਪੈਂਦੇ ਹਨ। ਤੀਜੀ ਤਰ੍ਹਾਂ ਦੇ ਉਹ ਲੋਕ ਹਨ ਜਿਹੜੇ ਇਕ ਇਹੋ ਜਿਹੀ ਉਡਾਰੀ ਮਾਰਦੇ ਹਨ ਕਿ ਲੋਕ ਅੱਖਾਂ ਨਾਲ ਵੀ ਦੇਖਣ ਦਾ ਯਤਨ ਕਰਨ ਤਾਂ ਉਹ ਅੱਖਾਂ ਨਾਲ ਵੀ ਦਿੱਸਦੇ ਨਹੀਂ। ਇੰਨੇ ਉੱਚੇ ਅਸਮਾਨ ਵਿਚ ਉਹ ਚਲੇ ਜਾਂਦੇ ਹਨ।

ਉਸਨੇ ਤਿੰਨ ਤਰ੍ਹਾਂ ਦੇ ਬੰਦਿਆਂ ਨੂੰ ਤਿੰਨ ਤਰ੍ਹਾਂ ਦੇ ਪੰਛੀਆਂ ਨਾਲ ਤੁਲਨਾ ਦਿੱਤੀ। ਉਹ ਕਹਿੰਦੇ ਹਨ ਕਿ ਪਹਿਲੀ ਤਰ੍ਹਾਂ ਦੇ ਲੋਕ ਹਨ ਸ਼ੁਤਰ-ਮੁਰਗ ਦੀ ਤਰ੍ਹਾਂ। ਸ਼ੁਤਰ-ਮੁਰਗ ਕੇਵਲ ਧਰਤੀ ਦੇ ਉੱਪਰ ਤੁਰਦਾ ਹੈ, ਉੱਡ ਨਹੀਂ ਸਕਦਾ। ਉਹ ਕਹਿੰਦਾ ਹੈ ਕਿ ਪਹਿਲੀ ਤਰ੍ਹਾਂ ਦੇ

ਲੋਕ ਉਸ ਸ਼ੁਤਰ-ਮੁਰਗ ਦੀ ਤਰ੍ਹਾਂ ਹਨ ਜਿਹੜੇ ਧਰਤੀ ਉੱਤੇ ਜੰਮਦੇ ਹਨ, ਧਰਤੀ ਦੇ ਉੱਤੇ ਰਹਿੰਦੇ ਹਨ ਤੇ ਇਕ ਦਿਨ ਧਰਤੀ ਦੀ ਖ਼ਾਤਰ ਹੀ ਉਹਨਾਂ ਦੀ ਮੌਤ ਹੋ ਜਾਂਦੀ ਹੈ। ਦੂਜੀ ਤਰ੍ਹਾਂ ਦੇ ਲੋਕ ਉਹ ਹਨ ਜਿਨ੍ਹਾਂ ਦੀ ਉਡਾਰੀ ਇਕ ਮੁਰਗ਼ੀ ਦੀ ਤਰ੍ਹਾਂ ਹੈ। ਖੰਭ ਰੱਬ ਨੇ ਇਸਨੂੰ ਵੀ ਦਿੱਤੇ ਹਨ ਪਰ ਇਹ ਕਦੀ ਆਸਮਾਨ ਵਿਚ ਨਹੀਂ ਉੱਡ ਸਕਦੀ। ਜੇ ਕਿਤੇ ਮੁਰਗ਼ੀ ਉੱਡਣ ਦਾ ਯਤਨ ਕਰੇ ਤੇ ਇਸਨੂੰ ਤੁਸੀਂ ਕੋਠੇ ਦੇ ਬਨੇਰੇ ਤੋਂ ਛੱਤ ਤੋਂ ਉਡਾਉ, ਇਹ ਉੱਡ ਤਾਂ ਪਏਗੀ, ਪਰ ਇਸ ਦੀ ਉਡਾਰੀ ਭੱਦੀ ਜਿਹੀ ਹੁੰਦੀ ਹੈ। ਕਦੀ ਕਦੀ ਉਹ ਮੁਰਗ਼ੀ ਉੱਡੇਗੀ ਤੇ ਛੋਟੀ ਜਿਹੀ ਉਡਾਰੀ ਮਾਰ ਕੇ ਫਿਰ ਜ਼ਮੀਨ 'ਤੇ ਡਿੱਗ ਪਵੇਗੀ। ਤੀਜੇ ਹਨ ਬਾਜ਼। ਕਹਿੰਦੇ ਹਨ ਇਹਨਾਂ ਬਾਜ਼ਾਂ ਵੱਲ ਝਾਤੀ ਮਾਰ ਕੇ ਦੇਖੋ। ਰੱਬ ਨੇ ਖੰਭ ਸ਼ੁਤਰ ਮੁਰਗ਼ ਨੂੰ ਵੀ ਦਿੱਤੇ ਹਨ, ਪ੍ਰਮਾਤਮਾ ਨੇ ਖੰਭ ਮੁਰਗ਼ੀ ਨੂੰ ਵੀ ਦਿੱਤੇ ਹਨ ਤੇ ਪ੍ਰਮਾਤਮਾ ਨੇ ਖੰਭ ਬਾਜ਼ ਨੂੰ ਵੀ ਦਿੱਤੇ ਹਨ, ਪਰ ਕਹਿੰਦੇ ਹਨ ਕਿ ਇਹਨਾਂ ਵਿਚ ਫ਼ਰਕ ਹੈ। ਸ਼ੁਤਰ ਮੁਰਗ਼ ਸਿਰਫ਼ ਖੰਭਾਂ ਨੂੰ ਲੈ ਕੇ ਧਰਤੀ ਉੱਤੇ ਰਹਿਣ ਜੋਗਾ ਹੈ। ਮੁਰਗ਼ੀ ਭੱਦੀ ਜਿਹੀ ਉਡਾਰੀ ਮਾਰ ਕੇ ਫਿਰ ਧਰਤੀ ਉੱਤੇ ਡਿੱਗ ਪੈਂਦੀ ਹੈ। ਬਾਜ਼ ਜਦੋਂ ਉਡਾਰੀ ਮਾਰਦਾ ਹੈ ਤਾਂ ਲੋਕ ਦੇਖਦੇ ਰਹਿੰਦੇ ਹਨ ਤੇ ਇਕ ਛਿਨ ਵਿਚ ਹੀ ਬਾਜ਼ ਉਡਾਰੀ ਮਾਰ ਕੇ ਕਿਤੇ ਦਾ ਕਿਤੇ ਪਹੁੰਚ ਜਾਂਦਾ ਹੈ।

ਇਕ ਲੋਕ ਉਹ ਹਨ ਜਿਨ੍ਹਾਂ ਵਿਚ ਜੀਵ-ਆਤਮਾ ਹੈ। ਪ੍ਰਮਾਤਮਾ ਨੇ ਉਹਨਾਂ ਨੂੰ ਪ੍ਰਾਣ ਦਿੱਤੇ ਹਨ, ਪਰ ਬਦਕਿਸਮਤੀ ਕੇਵਲ ਧਰਤੀ ਜੋਗੇ ਹੀ ਰਹਿ ਗਏ। ਉਹਨਾਂ ਦੇ ਅੰਦਰ ਉਡਾਰੀ ਮਾਰਨ ਲਈ ਬਲ ਹੀ ਨਹੀਂ। ਕਦੀ ਯਤਨ ਹੀ ਨਹੀਂ ਕੀਤਾ। ਦੂਜਿਆਂ ਨੇ ਨਾਮ ਵਿਚ ਜੁੜਨ ਦਾ ਯਤਨ ਕੀਤਾ, ਅੱਖਾਂ ਭਿੱਜ ਗਈਆਂ, ਚਾਰ ਦਿਨ ਬੈਰਾਗ ਵਿਚ ਆਏ, ਪਰ ਛੇਤੀ ਹੀ ਉਹਨਾਂ ਵਿਕਾਰਾਂ ਦੀ ਗੰਦਗੀ ਵਿਚ ਫਿਰ ਖਚਤ ਹੋ ਗਏ। ਇਹ ਆਤਮਕ ਮੰਡਲ ਵਿਚ ਨਹੀਂ ਪਹੁੰਚਦੇ। ਤੀਜੀ ਤਰ੍ਹਾਂ ਦੇ ਉਹ ਰੱਬੀ ਪਿਆਰੇ ਹਨ, ਜਿਹੜੇ ਬਾਜ਼ ਦੀ ਤਰ੍ਹਾਂ ਉੱਡਦੇ ਹਨ। ਰੱਬ ਨੇ ਇੰਨੀ ਮੇਹਰ ਕੀਤੀ ਕਿ ਦੇਖਦਿਆਂ ਦੇਖਦਿਆਂ ਕੁਝ ਦਿਨਾਂ ਵਿਚ ਹੀ ਕਿਸੇ ਆਤਮਕ ਮੰਡਲ ਵਿਚ ਪਹੁੰਚ ਜਾਂਦੇ ਹਨ। ਫਿਰ ਉਹਨਾਂ ਦੀ ਅਵਸਥਾ ਨੂੰ ਕੋਈ ਬਿਆਨ ਨਹੀਂ ਕਰ ਸਕਦਾ। ਅਜਿਹੇ ਲੋਕਾਂ ਨੂੰ ਦੁਨੀਆਂ ਦੇ ਲੋਕ ਸਮਝ ਵੀ ਨਹੀਂ ਸਕਦੇ। ਅੱਜ ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਤੂੰ ਉਡਾਰੀ ਮਾਰ। ਤੂੰ ਉੱਚਾ ਪੁਕਾਰ। ਤੇਰੀ ਪੁਕਾਰ ਸੁਣੀ ਜਾਏਗੀ।

ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਨੇ ਬਬੀਹੇ ਦੀ ਪੁਕਾਰ ਨੂੰ ਅੰਮ੍ਰਿਤ ਬਾਣੀ ਵਿਚ ਦਰਜ ਕਰਕੇ ਕਿਹਾ ਹੈ-

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*
*ਤ੍ਰਿਖਾ ਨਾ ਉਤਰੈ ਸਾਂਤਿ ਨ ਆਵੈ ਬਿਨੁ ਦਰਸਨੁ ਸੰਤ ਪਿਆਰੇ ਜੀਉ॥ ੧॥*
*ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ॥*

(ਅੰਗ ੯੬)

ਆਪਣੇ ਗੁਰੂ ਤੋਂ ਕੁਰਬਾਨ ਜਾਣਾ ਹੈ। ਕਦੀ ਤੂੰ ਪਿਆਰ ਨਾਲ ਭਿੱਜ ਕੇ ਪੁਕਾਰ ਕੇ ਕਹਿ ਕਿ ਹੇ ਮੇਰੇ ਮਾਲਕ ਜੀ !

*ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥੧॥*
*ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥*
*ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ॥ ੧ ॥ ਰਹਾਉ॥*
*ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ॥ ੨ ॥*

ਉਹ ਮੇਰਾ ਭਰਾ ਤੇ ਉਹ ਮੇਰਾ ਵੀਰ ਹੈ ਜਿਹੜਾ ਮੇਰੇ ਪਿਆਰੇ ਪ੍ਰੀਤਮ ਦੀ ਗੱਲ ਸੁਣਾਵੇ, ਕਿਉਂਕਿ ਮੇਰੇ ਅੰਦਰ ਉਸ ਪਿਆਰੇ ਦੇ ਮਿਲਣ ਦੀ ਤੜਪ ਹੈ। ਮੇਰੇ ਅੰਦਰ ਦੀ ਬੇਦਨਾ ਨੂੰ ਕੇਵਲ ਪ੍ਰਭੂ ਜਾਣਦਾ ਹੈ, ਦੂਜੇ ਨੂੰ ਕੀ ਪਤਾ ਹੈ ਇਸ ਅੰਦਰ ਦੀ ਬੇਦਨਾ ਬਾਰੇ।

*ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ॥ ੩ ॥*
*ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ॥*

ਬਾਬਾ ! ਇਸ ਬਬੀਹੇ ਦੀ ਆਸ ਨੂੰ ਪੂਰੀ ਕਰ ਤੇ ਮੇਹਰ ਕਰਕੇ ਮੇਰੇ ਅੰਦਰ ਨੂੰ ਟਿਕਾਅ ਦੇ। ਹਜ਼ੂਰ ਨੇ ਤਾਂ ਹੀ ਬਾਣੀ ਵਿਚ ਕ੍ਰਿਪਾ ਕੀਤੀ ਹੈ-

*ਬਾਬੀਹਾ ਬੇਨਤੀ ਕਰੇ*

ਬਬੀਹਾ ਬੇਨਤੀ ਕਰਦਾ ਹੈ।

*ਕਰਿ ਕਿਰਪਾ ਦੇਹੁ ਜੀਅ ਦਾਨ॥*

ਜਗਿਆਸੂ ਬਬੀਹਾ ਬਣ ਕੇ ਬੇਨਤੀ ਕਰਦਾ ਹੈ ਕਿ ਮੇਰੇ ਪਿਆਰੇ ਜੀ ! ਕਰੋ ਕ੍ਰਿਪਾ। ਮੈਨੂੰ ਜੀਅ ਦਾਨ ਦਿਉ, ਕਿਉਂਕਿ ਮੇਰੀ ਜਿੰਦ ਲੁੱਛਦੀ ਪਈ ਹੈ ਨਾਮ ਤੋਂ ਬਿਨਾਂ। ਕਿਉਂ ਜੀ? ਕਿਉਂਕਿ-

*ਜਲ ਬਿਨੁ ਪਿਆਸੁ ਨ ਊਤਰੈ ਛਟਕਿ ਜਾਂਹਿ ਮੇਰੇ ਪ੍ਰਾਨ॥*

ਪਾਣੀ ਤੋਂ ਬਿਨਾਂ ਮੈਂ ਨਹੀਂ ਜੀਅ ਸਕਦਾ, ਹੇ ਮੇਰੇ ਪਿਆਰਿਆ ! ਦੇਖ, ਮੇਰੇ ਪਾਣੀ ਤੋਂ ਬਿਨਾਂ ਪ੍ਰਾਣ ਛੁੱਟ ਜਾਣੇ ਹਨ।

*ਜਲ ਬਿਨੁ ਪਿਆਸ ਨ ਊਤਰੇ ਛੁਟਕਿ ਜਾਂਹਿ ਮੇਰੇ ਪ੍ਰਾਨ॥*

(ਅੰਗ ੧੨੮੪)

ਗੁਰਮੁਖ ਜੱਪਣ ਵਾਲਾ ਕਹਿੰਦਾ ਹੈ ਕਿ ਹੇ ਮੇਰੇ ਪਿਆਰੇ ਸਤਿਗੁਰ ਜੀ ! ਮੈਂ ਬਬੀਹਾ ਬਣ ਕੇ ਬੇਨਤੀ ਕਰਦਾ ਹਾਂ, ਮੈਨੂੰ ਸਰੀਰਕ ਤੌਰ 'ਤੇ ਤੂੰ ਜ਼ਿੰਦਗੀ ਦਿੱਤੀ ਹੈ, ਪਰ ਤੇਰੇ ਚਰਨਾਂ ਵਿਚ ਬੇਨਤੀ ਹੈ ਕਿ ਮੈਨੂੰ ਨਾਮ ਦਾ ਦਾਨ ਦੇ ਤੇ ਜੇ ਤੂੰ ਨਾਮ ਦਾ ਦਾਨ ਨਾ ਦਿੱਤਾ, ਤਾਂ ਮੇਰੇ ਪ੍ਰਾਣ ਸਰੀਰ ਵਿਚੋਂ ਨਿਕਲ ਜਾਣਗੇ। ਮੇਰੇ ਹਿਰਦੇ ਵਿਚ ਨਾਮ ਦੀ ਬੂੰਦ ਟਿਕਾਅ ਦੇ। ਇਹ

ਇਕ ਬਬੀਹੇ ਦੀ ਬੇਨਤੀ ਹੈ। ਸਾਹਿਬ ਕਹਿੰਦੇ ਹਨ-

*ਬਰਸੁ ਮੇਘ ਜੀ ਤਿਲੁ ਬਿਲਮੁ ਨਾ ਲਾਉ॥*

(ਅੰਗ ੧੨੬੭)

ਹੇ ਸਤਿਗੁਰੂ ! ਬਬੀਹਾ ਬੇਨਤੀ ਕਰਦਾ ਹੈ, ਮੇਘ ਦਾ ਅਰਥ ਹੈ ਬਦਲ।

*ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ॥*

(ਅੰਗ ੬੨੬)

ਕਹਿਣ ਲੱਗੇ ਕਿ ਮੇਰੇ ਮਨ ਨੂੰ ਤਾਂ ਹੀ ਟਿਕਾਅ ਮਿਲੇਗਾ ਜੇ ਤੂੰ ਵਰਸੇਂਗਾ। ਤੇਰੇ ਵਰਸਨ ਤੋਂ ਬਿਨਾਂ ਮੇਰੇ ਅੰਦਰ ਨੂੰ ਸ਼ਾਂਤੀ ਨਹੀਂ ਮਿਲੇਗੀ। ਮਹਾਰਾਜ ਕਿਉਂ ? ਉਥੇ ਹਜ਼ੂਰ ਨੇ ਇਕ ਪ੍ਰਮਾਣ ਦਿੱਤਾ ਹੈ। ਕਹਿਣ ਲੱਗੇ ਕਿ ਤੂੰ ਸਾਡਾ ਆਸਰਾ ਹੈਂ। ਅਸਲ ਵਿਚ ਇਕ ਇਸਤਰੀ ਦੀ ਕੀਮਤ ਤਾਂ ਹੈ ਜੇ ਸਿਰ ਦੇ ਉੱਪਰ ਪਤੀ ਖਲੋਤਾ ਹੋਵੇ ਤੇ ਸਾਡੀ ਕੀਮਤ ਤਾਂ ਹੈ ਮੇਰੇ ਪਿਆਰਿਆ ! ਜੇ ਤੂੰ ਕ੍ਰਿਪਾ ਕਰਕੇ ਸਾਡੇ ਹਿਰਦੇ ਵਿਚ ਨਾਮ ਦੀ ਦਾਤ ਟਿਕਾਅ ਦੇਵੇਂ।

*ਹੋਏ ਅਨਦੁ ਸਦਾ ਮਨ ਚਾਉ॥*

ਕ੍ਰਿਪਾ ਕਰੋ ਮੇਰੇ ਅੰਦਰ ਨੂੰ ਖੇੜਾ ਬਖ਼ਸ਼ੋ। ਕਹਿਣ ਲੱਗੇ-

*ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ॥*

(ਅੰਗ ੧੨੬੭)

ਮਾਲਕਾ ! ਮੇਰਾ ਤੇਰੇ ਤੋਂ ਬਿਨਾਂ ਸਹਾਰਾ ਕੌਣ ਹੈ। ਉਸ ਪਿਆਰੇ ਦੇ ਸ਼ਬਦ ਨੂੰ ਗਾ ਰਿਹਾ ਹਾਂ ਜਿਸ ਸ਼ਬਦ ਦੀ ਬਰਕਤ ਨਾਲ ਪ੍ਰਮਾਤਮਾ ਮੇਰੇ ਹਿਰਦੇ ਵਿਚ ਵੱਸ ਗਿਆ ਹੈ। ਰਾਗ ਉਹ ਭਲਾ ਹੈ, ਜਿਸਦੇ ਨਾਲ ਪ੍ਰਮਾਤਮਾ ਹਿਰਦੇ ਵਿਚ ਵੱਸ ਜਾਏ। ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਅਸੀਂ ਪੜ੍ਹਦੇ ਹਾਂ-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*

*ਸਤਿਗੁਰੁ ਤ ਪਾਇਆ ਸਹਜ ਸੇਤੀ*

ਕਹਿਣ ਲੱਗੇ ਜਦੋਂ ਆਨੰਦ ਪੈਦਾ ਹੋਇਆ, ਉਦੋਂ ਬਾਹਰ ਦੀਆਂ ਵਧਾਈਆਂ ਦੀ ਲੋੜ ਨਹੀਂ, ਅੰਦਰ ਦੇ ਮਨ ਦੇ ਫੁਰਨੇ ਹੀ ਮੁਬਾਰਕਾਂ ਦੇਣ ਲੱਗ ਪੈਂਦੇ ਹਨ ਕਿ ਕਿਹੜੀ ਭਾਗਾਂ ਵਾਲੀ ਘੜੀ ਆ ਗਈ ਜਿਸ ਨਾਲ ਅੰਦਰ ਆਨੰਦ ਹੈ।

*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥*

*ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥*

ਭਾਈ, ਰਾਗ ਉਹ ਭਲਾ ਹੈ ਜਿਸਦੇ ਨਾਲ ਸ਼ਬਦ ਗਾਈਏ। ਜਿਸ ਸ਼ਬਦ ਦੀ ਕ੍ਰਿਪਾ ਨਾਲ ਮੇਰੇ ਹਿਰਦੇ ਵਿਚ ਪ੍ਰਮਾਤਮਾ ਵਾਹਿਗੁਰੂ ਵੱਸ ਗਿਆ ਹੈ।

*ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥*

ਇਸ ਤੁੱਕ ਦੇ ਅਰਥ ਸਮਝਿਉ। ਉਸ ਸ਼ਬਦ ਨੂੰ ਗਾਉ। ਕਿਸ ਸ਼ਬਦ ਨੂੰ ? ਪ੍ਰਮਾਤਮਾ ਦੇ ਸ਼ਬਦ ਨੂੰ ਗਾਉ। ਜਿਸ ਸ਼ਬਦ ਨੇ ਮੇਰੇ ਅੰਦਰ ਪ੍ਰਮਾਤਮਾ ਨੂੰ ਵਸਾ ਦਿੱਤਾ, ਉਸ ਸ਼ਬਦ ਨੂੰ ਗਾਉ।

*ਕਹੈ ਨਾਨਕੁ ਆਨੰਦੁ ਹੋਆ ਸਤਿਗੁਰੂ ਮੈ ਪਾਇਆ॥*

(ਅੰਗ ੯੧੭)

ਸ਼ਬਦ ਗਾਉਣ ਆਏ ਹਨ ਰਾਗ। ਸ਼ਬਦ ਗਾਉਣ ਆਈਆਂ ਹਨ ਪਰੀਆਂ। ਜਦੋਂ ਕੋਈ ਬਾਹਰ ਦੇ ਸੰਗੀਤ ਵਿਚ ਪ੍ਰਮਾਤਮਾ ਦੀ ਸਿਫਤ ਦੇ ਸ਼ਬਦ ਪਾ ਕੇ ਗਾਉਣਾ ਸ਼ੁਰੂ ਕਰੇ ਤਾਂ ਇਕ ਦਿਨ ਉਸਦੇ ਅੰਦਰ ਅਨਾਹਦ ਸੰਗੀਤ, ਅਨਾਹਦ ਨਾਦ ਪੈਦਾ ਹੋਵੇਗਾ। ਨਾਦ ਦਾ ਅੱਖਰੀ ਅਰਥ ਹੈ ਉਹ ਆਵਾਜ਼, ਉਹ ਧੁਨੀ, ਉਹ ਸੰਗੀਤ ਜਿਹੜੀ ਦੋ ਦੇ ਟਕਰਾਉਣ ਨਾਲ ਪੈਦਾ ਹੋਵੇ। ਅਨਾਹਦ ਦਾ ਅੱਖਰੀ ਅਰਥ ਹੈ ਉਹ ਧੁਨੀ, ਉਹ ਆਵਾਜ਼ ਜਿਹੜੀ ਟਕਰਾਅ ਵਿਚੋਂ ਨਹੀਂ ਪਰ ਹਰ ਵੇਲੇ ਅੰਤਰ ਆਤਮੇ ਆਪਣੇ ਆਪ ਮਧੁਰ ਮਧੁਰ ਉਸਦਾ ਨਾਦ ਸੁਣਾਈ ਦਿੰਦਾ ਹੈ। ਬਾਹਰ ਦਾ ਸੰਗੀਤ ਟਕਰਾਅ ਵਿਚੋਂ ਹੈ, ਅੰਦਰ ਦੇ ਸੰਗੀਤ ਨੂੰ ਅਨਾਹਦ ਕਿਹਾ ਗਿਆ ਹੈ। ਅਸੀਂ ਦੇਖਦੇ ਹਾਂ ਜੇਕਰ ਕੋਈ ਸੱਜਣ ਸਰੰਗੀ ਵਜਾ ਰਿਹਾ ਹੈ ਤਾਂ ਉਸ ਸਰੰਗੀ ਦੀਆਂ ਤਾਰਾਂ ਵਿਚੋਂ ਜਿਹੜਾ ਰਾਗ ਨਿਕਲਦਾ ਹੈ, ਧੁੰਨ ਨਿਕਲਦੀ ਹੈ, ਉਹ ਸਾਰੰਗੀ ਦੀਆਂ ਤਾਰਾਂ 'ਤੇ ਗਜ਼ ਫੇਰਨ ਨਾਲ ਪੈਦਾ ਹੁੰਦਾ ਹੈ। ਜੇਕਰ ਕੋਈ ਇਨਸਾਨ ਰਬਾਬ ਫੜਦਾ ਹੈ ਤਾਂ ਰਬਾਬ ਦੀਆਂ ਤਾਰਾਂ ਉਪਰ ਹੱਥ ਨਾਲ ਗਜ਼ ਫੇਰੇਗਾ ਤਾਂ ਉਸਦੀ ਆਵਾਜ਼ ਪੈਦਾ ਹੋਵੇਗੀ। ਜੇਕਰ ਕੋਈ ਇਨਸਾਨ ਆਪਣੇ ਹੱਥ ਵਿਚ ਸਤਾਰ ਫੜ ਕੇ ਵਜਾਉਂਦਾ ਹੈ ਤਾਂ ਉਸ ਸਤਾਰ ਦੀਆਂ ਤਾਰਾਂ ਵਿਚੋਂ ਜਿਹੜਾ ਨਾਦ ਉਤਪੰਨ ਹੋ ਰਿਹਾ ਹੈ, ਉਹ ਵੀ ਟਕਰਾਅ ਵਿਚੋਂ ਪੈਦਾ ਹੋਇਆ ਹੈ। ਜੇਕਰ ਕੋਈ ਇਨਸਾਨ ਆਪਣੇ ਹੱਥ ਨਾਲ ਮਿਰਦੰਗ ਵਜਾਉਂਦਾ ਹੈ, ਤਬਲਾ ਵਜਾਉਂਦਾ ਹੈ, ਕੋਈ ਢੋਲਕੀ ਵਜਾਉਂਦਾ ਹੈ ਜਾਂ ਕੋਈ ਸੱਜਣ ਢੱਡ ਵਜਾਉਂਦਾ ਹੈ ਤਾਂ ਇਹਨਾਂ ਦਾ ਨਾਦ ਵੀ ਟਕਰਾਅ ਦੇ ਵਿਚੋਂ ਪੈਦਾ ਹੋਵੇਗਾ। ਦੂਜਾ ਹੈ ਅਨਾਹਦ ਨਾਦ, ਉਸ ਸਬੰਧੀ ਗੁਰੂ ਗ੍ਰੰਥ ਸਾਹਿਬ ਬਚਨ ਕਰਦੇ ਹਨ ਕਿ ਇਹ ਉਹ ਨਾਦ ਹੈ ਜਿਹੜਾ ਹਰ ਇਕ ਪ੍ਰਾਣੀ ਦੇ ਅੰਦਰ ਚਲ ਰਿਹਾ ਹੈ ਪਰ ਉਹ ਨਾਦ ਟਕਰਾਅ ਦਾ ਨਹੀਂ ਤੇ ਉਸ ਨਾਦ ਨੂੰ ਸੁਣਨ ਲਈ ਬਾਹਰ ਦੇ ਨਾਦ ਨੂੰ ਸੁਣਨਾ ਬੰਦਾ ਕਰਨਾ ਪਵੇਗਾ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਅੰਦਰ ਦਾ ਨਾਦ ਸੁਣਨ ਲਈ ਇਕ ਤੁੱਕ ਕਹੀ ਹੈ। ਉਹਨਾਂ ਦਾ ਸ਼ਬਦ ਅਸੀਂ ਪੜ੍ਹਦੇ ਹਾਂ। ਭਾਈ ਸਾਹਿਬ ਕਹਿੰਦੇ ਹਨ-

*ਸੁਰਤ ਸੰਕੋਚਤ ਹੀ ਬਜਰ ਕਪਾਟ ਖੋਲ।*

ਜੇ ਤੂੰ ਅਨਾਹਦ ਨਾਦ, ਉਸ ਕੀਰਤਨ ਨਾਲ ਜੁੜਨਾ ਚਾਹੁੰਦਾ ਹੈ ਤਾਂ ਤੇਰੇ ਆਪਣੇ

ਇੰਦਰੇ ਤਾਂ ਅਜੇ ਬਾਹਰ ਦੇ ਵਿਕਾਰਾਂ ਵਿਚ ਪ੍ਰਵਿਰਤ ਹਨ ਤੇ ਗੱਲ ਤੂੰ ਅਨਾਹਦ ਨਾਦ ਸੁਣਨ ਦੀ ਕਰ ਰਿਹਾ ਹੈਂ। ਆਪਣੇ ਅੰਦਰ ਦੀ ਸੁਰਤ ਨੂੰ, ਆਪਣੇ ਅੰਦਰ ਦੇ ਖਿੰਡਾਉ ਨੂੰ ਇਕਾਗਰ ਕਰ। ਸੁਰਤ ਨੂੰ ਸੰਕੋਚੇਂਗਾ ਤਾਂ ਆਤਮਕ ਬੱਲ ਮਿਲੇਗਾ ਜਿਸਦੇ ਨਾਲ ਤੇਰੇ ਅੰਦਰ ਦੇ ਬਜਰ ਕਪਾਟ ਖੁੱਲ੍ਹਣਗੇ ਤੇ ਇਸ ਸੰਸਾਰ ਦੇ ਰੌਲੇ ਵਾਲੇ ਨਾਦ ਤੋਂ ਅੱਗੇ ਜਾ ਕੇ ਤੂੰ ਅਨਹਦ ਨਾਦ ਵਿਚ ਜੁੜ ਜਾਏਂਗਾ।

*ਸੁਰਤ ਸੰਕੋਚਤ ਹੀ ਬਜਰ ਕਪਾਟ ਖੋਲ ਨਾਦ ਬਾਦ ਪਰੈ ਅਨਹਦ ਲਿਵ ਲਾਵਹੀ।*

ਉਹ ਜਿਹੜੀ ਲਿਵ ਹੈ, ਉਹ ਟਕਰਾਅ ਵਿਚ ਨਹੀਂ। ਅਰਜ਼ ਕਰਾਂ, ਅੱਜ ਬਾਬਾ ਜੀ ਕਹਿਣ ਲੱਗੇ ਕਿ ਹੇ ਜਗਿਆਸੂ ! ਤੂੰ ਆਪਣੀ ਜ਼ਬਾਨ ਤੋਂ ਉਹ ਸੱਚੇ ਦੇ ਨਾਮ ਨੂੰ ਉਚਾਰਨ ਕਰ ਤੇ ਉਸ ਸੱਚੇ ਦੇ ਨਾਮ ਵਿਚ ਆਪਣੀ ਲਿਵ ਨੂੰ ਜੋੜ, ਫਿਰ ਤੇਰਾ ਬੋਲਿਆ ਹੋਇਆ ਸਾਈਂ ਦੇ ਘਰ ਥਾਏਂ ਪਵੇਗਾ। ਸਤਿਗੁਰੂ ਸਾਡੇ ਸਾਰਿਆਂ 'ਤੇ ਵੀ ਰਹਿਮਤ ਕਰੇ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਸਾਧੋ ਮਨ ਕਾ ਮਾਨੁ ਤਿਆਗਉ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੇ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ, ਹਜ਼ੂਰ ਨੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਆਪਣੀ ਮੁਬਾਰਕ ਰਸਨਾ ਤੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਉਹਨਾਂ ਦੇ ਜੋ ਅੰਮ੍ਰਿਤ ਬਚਨ ਹਨ, 15 ਰਾਗਾਂ ਦੇ ਵਿਚ ਬਾਣੀ ਉਚਾਰਨ ਕੀਤੀ ਹੈ। ਇਹਨਾਂ 15 ਰਾਗਾਂ ਵਿਚ 59 ਸ਼ਬਦ ਹਨ ਗੁਰੂ ਤੇਗ਼ ਬਹਾਦਰ ਜੀ ਦੇ ਤੇ 59 ਸ਼ਬਦਾਂ ਤੋਂ ਇਲਾਵਾ 57 ਸਲੋਕ ਵੀ ਉਚਾਰਨ ਕੀਤੇ ਹਨ। ਅੱਜ ਅਸੀਂ ਕੇਵਲ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸਾਨੂੰ ਕੀ ਉਪਦੇਸ਼ ਕਰਦੀ ਹੈ, ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਵਿਚਾਰ ਕਰਾਂਗੇ ਤੇ ਅਸਲ ਵਿਚ ਭਾਵੇਂ ਭੱਟ ਚਾਂਦ ਦੇ ਸ਼ਬਦ ਅਸੀਂ ਪੜ੍ਹਦੇ ਹਾਂ – ਤੇਗ ਬਹਾਦਰ ਬੋਲਿਆ। ਉਹ ਕੇਵਲ ਸ਼ਹਾਦਤ ਤੱਕ ਹੀ ਨਹੀਂ, ਜੋ ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਰਸਨਾ ਤੋਂ ਬੋਲ ਕੇ ਸਾਨੂੰ ਨਿਰਮਲ ਉਪਦੇਸ਼ ਗੁਰਮਤਿ ਦਾ ਗੁਰਬਾਣੀ ਰੂਪ ਵਿਚ ਦਿੱਤਾ, ਅਸੀਂ ਉਸ ਅੰਮ੍ਰਿਤ ਬਚਨਾਂ ਦੀ ਵਿਚਾਰ ਕਰਾਂਗੇ।

ਗੁਰੂ ਤੇਗ਼ ਬਹਾਦਰ ਜੀ ਦੇ 59 ਸ਼ਬਦ ਅਤੇ 57 ਸਲੋਕ ਸਾਰੀ ਬਾਣੀ ਹਜ਼ੂਰ ਨੇ ਤਕਰੀਬਨ ਹਿੰਦੀ ਵਿਚ ਉਚਾਰਨ ਕੀਤੀ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦੀ ਇਕ ਵਿਲੱਖਣਤਾ ਹੈ ਕਿ ਆਮ ਤੁਸੀਂ ਕੋਈ ਸ਼ਬਦ ਪੜ੍ਹੋ ਤਾਂ ਉਹਨਾਂ ਵਿਚ ਰਹਾਉ ਦੀ ਤੁੱਕ ਆਉਂਦੀ ਹੈ, ਕਈ ਸ਼ਬਦਾਂ ਵਿਚ ਦੋ ਦੋ ਰਹਾਉ ਦੀਆਂ ਤੁੱਕਾਂ ਹਨ ਤੇ ਜਿੱਥੇ ਦੋ ਰਹਾਉ ਦੀਆਂ ਤੁੱਕਾਂ ਹਨ, ਉਥੇ ਨਾਲ ਲਿਖਿਆ ਵੀ ਮਿਲੇਗਾ ਰਹਾਉ ਦੂਜਾ॥ ਇਹ ਕਿਉਂ? ਪਹਿਲੇ ਰਹਾਉ ਦੇ ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਵਿਚ ਚਾਰ ਤੁੱਕਾਂ ਰਹਾਉ ਦੀਆਂ ਹਨ ਪਰ ਆਮ ਤੌਰ 'ਤੇ ਜਿੱਥੇ ਦੋ ਰਹਾਉ ਹਨ, ਉਸਦਾ ਕੋਈ ਭਾਵ ਹੈ। ਪਹਿਲੀ ਰਹਾਉ ਦੀ ਤੁੱਕ ਵਿਚ ਸਤਿਗੁਰੂ ਕ੍ਰਿਪਾ ਕਰਕੇ ਆਪ ਪ੍ਰਸ਼ਨ ਕਰਦੇ ਹਨ ਤੇ ਦੂਜੇ ਰਹਾਉ ਦੀ ਤੁੱਕ ਵਿਚ ਆਪਣੇ ਕੀਤੇ ਹੋਏ ਪ੍ਰਸ਼ਨ ਦਾ ਉੱਤਰ ਵੀ ਆਪ ਹੀ ਦਿੰਦੇ ਹਨ। ਪਹਿਲਾ ਰਹਾਉ ਸਿਰਫ਼ ਪ੍ਰਸ਼ਨ ਹੈ ਤੇ ਦੂਜੇ ਰਹਾਉ ਵਿਚ ਆਪ ਹੀ ਉੱਤਰ ਦਿੱਤਾ ਹੈ। ਤੁਸੀਂ ਆਮ ਤੌਰ 'ਤੇ ਪੜ੍ਹੋਗੇ ਰਹਾਉ ਦੀਆਂ ਤੁੱਕਾਂ ਕਈ ਵਾਰੀ ਸ਼ਬਦ ਦੇ ਵਿਚਕਾਰ ਜਾ ਕੇ ਹੋਣਗੀਆਂ ਤੇ ਕਈ ਵਾਰੀ ਰਹਾਉ ਦੀਆਂ ਤੁੱਕਾਂ ਦੋ ਤੁੱਕਾਂ ਲੰਘਣ ਤੋਂ ਬਾਅਦ ਮਿਲਣਗੀਆਂ। ਤੁਸੀਂ ਗੁਰੂ ਤੇਗ਼ ਬਹਾਦਰ ਜੀ ਦੇ 59 ਸ਼ਬਦ

ਪੜ੍ਹਿਉ ਤੇ ਹਰ ਇਕ ਸ਼ਬਦ ਦੀਆਂ ਪਹਿਲੀਆਂ ਤੁੱਕਾਂ ਹੀ ਰਹਾਉ ਦੀਆਂ ਤੁੱਕਾਂ ਹਨ। ਮੈਂ ਗੁਰੂ ਤੇਗ਼ ਬਹਾਦਰ ਜੀ ਦਾ ਸਭ ਤੋਂ ਪਹਿਲਾ ਬਚਨ ਤੇ ਸਭ ਤੋਂ ਅਖ਼ੀਰਲਾ ਬਚਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਹੈ, ਅਸੀਂ ਇਹ ਦੋ ਗੱਲਾਂ ਗੁਰੂ ਜੀ ਦੀਆਂ ਸਮਝ ਜਾਈਏ ਤਾਂ ਸਾਨੂੰ ਗੁਰੂ ਤੇਗ਼ ਬ਼ਹਾਦਰ ਜੀ ਦੇ ਸਿਧਾਂਤ ਦਾ ਅਤੇ ਉਹਨਾਂ ਦੇ ਮੁਬਾਰਕ ਬਚਨਾਂ ਦੀ ਸਮਝ ਪੈ ਜਾਏਗੀ।

ਗੁਰੂ ਤੇਗ਼ ਬਹਾਦਰ ਜੀ ਦੀ ਪਹਿਲੀ ਬਾਣੀ ਗਉੜੀ ਰਾਗ ਵਿਚ ਹੈ। ਪਹਿਲਾ ਸ਼ਬਦ ਜੋ ਆਉਂਦਾ ਹੈ ਉਸਦੇ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਇਕ ਪੂਰਨ ਪੁਰਖ, ਇਕ ਪ੍ਰਮਾਤਮਾ ਦੇ ਚਰਨਾਂ ਵਿਚ ਜੁੜੇ ਹੋਏ ਸੰਤ ਜਨ ਦੇ ਜੀਵਨ ਨੂੰ ਬਿਆਨ ਕੀਤਾ ਹੈ। ਪਹਿਲੇ ਸ਼ਬਦ ਵਿਚ ਕਿਹਾ ਹੈ ਕਿ ਹੇ ਇਨਸਾਨ ! ਜੇ ਤੂੰ ਕਿਸੇ ਮੰਜ਼ਿਲ ਵਿਚ ਪਹੁੰਚਣਾ ਚਾਹੁੰਦਾ ਹੈਂ ਤਾਂ ਇਸ ਚੀਜ਼ ਨੂੰ ਆਪਣੀ ਜ਼ਿੰਦਗੀ ਵਿਚੋਂ ਤਿਆਗ ਦੇ ਤੇ ਜਦੋਂ ਅੰਤਲਾ ਸ਼ਬਦ ਪੜ੍ਹਿਆ ਤਾਂ ਕਹਿਣ ਲੱਗੇ ਕਿ ਜੇ ਜ਼ਿੰਦਗੀ ਵਿਚੋਂ ਕੁਝ ਖੱਟ ਕੇ ਜਾਣਾ ਚਾਹੁੰਦਾ ਹੈਂ ਤਾਂ ਇਸ ਵਸਤੂ ਨੂੰ ਘੁੱਟ ਕੇ ਫੜ ਲੈ।

ਗੁਰੂ ਤੇਗ਼ ਬਹਾਦਰ ਜੀ ਨੇ ਪਹਿਲੀ ਗੱਲ ਤਿਆਗ ਦੀ ਕੀਤੀ ਕਿ ਤਿਆਗਣਾ ਕੀ ਹੈ? ਪਹਿਲਾ ਬਚਨ ਹੈ–

*ਸਾਧੋ ਮਨ ਕਾ ਮਾਨੁ ਤਿਆਗਉ ॥*

(ਅੰਗ ੨੧੯)

ਸਾਧੋ ਦਾ ਅਰਥ ਹੈ ਹੇ ਭਲੇ ਪੁਰਖੋ ! ਜੇ ਤੁਸੀਂ ਆਪਣੀ ਜ਼ਿੰਦਗੀ ਵਿਚ ਕਿਸੇ ਮੰਜ਼ਿਲ 'ਤੇ ਪਹੁੰਚਣਾ ਚਾਹੁੰਦੇ ਹੋ ਤਾਂ ਸਭ ਤੋਂ ਪਹਿਲਾਂ ਆਪਣੇ ਅੰਦਰ ਦੇ ਮਾਨ ਨੂੰ ਤਿਆਗ ਦਿਉ। ਅਖ਼ੀਰਲੀਆਂ ਤੁੱਕਾਂ ਹਨ ਪਿਆਰੇ ਮਾਨ ਨੂੰ ਤਿਆਗ ਦੇ, ਪਰ ਇਕੱਲਾ ਹੰਕਾਰ ਨੂੰ ਛੱਡ ਕੇ ਕੁਝ ਨਹੀਂ ਬਣਨਾ। ਤੂੰ ਇਕ ਚੀਜ਼ ਘੁੱਟ ਕੇ ਫੜ ਲੈ–

*ਰਾਮ ਨਾਮੁ ਉਰ ਮੈ ਗਹਿਓ*

(ਅੰਗ ੧੪੨੯)

ਗਹਿਓ ਦਾ ਅੱਖਰੀ ਅਰਥ ਹੈ ਫੜਨਾ, ਤਿਆਗ ਦਾ ਅੱਖਰੀ ਅਰਥ ਹੁੰਦਾ ਹੈ ਛੱਡ ਦੇਣਾ। ਮਾਨ ਨੂੰ ਛੱਡ ਦੇ ਤੇ ਨਾਮ ਨੂੰ ਘੁੱਟ ਕੇ ਫੜ ਲੈ। ਇਥੇ ਇਕ ਮੈਂ ਹੋਰ ਬੇਨਤੀ ਕਰਾਂ ਕਿ ਗੁਰਮੁਖੀ ਵਿਚ ਜਦੋਂ ਅਸੀਂ ਮਾਨ ਲਿਖਦੇ ਹਾਂ ਜਾਂ ਬਾਣੀ ਵਿਚੋਂ ਪੜ੍ਹਦੇ ਹਾਂ, ਪਹਿਲਾ 'ਮ' ਹੈ ਫਿਰ 'ਾ' ਤੇ ਫਿਰ 'ਨ' ਲਿਖਦੇ ਹਾਂ, ਇਸੇ ਤਰ੍ਹਾਂ ਜਦੋਂ ਅਸੀਂ ਨਾਮ ਲਿਖਦੇ ਹਾਂ ਤਾਂ ਇਸੇ ਮਾਨ ਦੇ ਅੱਖਰਾਂ ਨੂੰ ਪਲਟ ਦਿਉ ਤਾਂ ਨਾਮ ਬਣ ਜਾਏਗਾ ਤੇ ਨਾਮ ਪਲਟ ਦਿਉ ਤਾਂ ਮਾਨ ਬਣ ਜਾਏਗਾ। ਜਿਹੜਾ ਬੰਦਾ ਰੱਬ ਦੇ ਨਾਮ ਤੋਂ ਟੁੱਟ ਜਾਏ ਤਾਂ ਸੱਚ ਜਾਣਿਉ, ਉਹ ਅਭਿਮਾਨੀ ਹੋ ਜਾਂਦਾ ਹੈ।

*ਸਾਧੋ ਮਨ ਕਾ ਮਾਨੁ ਤਿਆਗਉ ॥*

(ਅੰਗ ੨੧੯)

ਤੇ ਅਖ਼ੀਰ ਵਿਚ ਕਹਿਣ ਲੱਗੇ-

*ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ॥*
*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥*

(ਅੰਗ ੧੪੨੯)

ਨਾਮ ਨੂੰ ਘੁੱਟ ਕੇ ਫੜੇਂਗਾ ਤਾਂ ਸੰਕਟ ਦੂਰ ਹੋਣਗੇ। ਨਾਮ ਨੂੰ ਅੰਦਰ ਵਸਾ ਲਏਂਗਾ ਤਾਂ ਹਰੀ ਦੇ ਦਰਸ਼ਨ ਹੋਣਗੇ ਤੇ ਜੇ ਹੰਕਾਰ ਵਿਚ ਡੁੱਬਾ ਰਿਹਾ, ਫਿਰ ਆਪਣੇ ਅਮੋਲਕ ਜਨਮ ਨੂੰ ਤੂੰ ਕੌਡੀਆਂ ਦੇ ਭਾਅ ਵੇਚ ਕੇ ਚਲਾ ਜਾਏਂਗਾ।

ਗੁਰਮੁਖੋ ! ਇਨਸਾਨ ਖਾਣਾ ਤਿਆਗ ਸਕਦਾ ਹੈ, ਇਨਸਾਨ ਬਸਤਰ ਤਿਆਗ ਸਕਦਾ ਹੈ, ਇਨਸਾਨ ਆਪਣੇ ਘਰ-ਬਾਰ ਨੂੰ ਤਿਆਗ ਸਕਦਾ ਹੈ, ਇਨਸਾਨ ਆਪਣੇ ਸਰੀਰ ਨੂੰ ਵੀ ਤਿਆਗ ਸਕਦਾ ਹੈ, ਪਰ ਹੰਕਾਰ ਅਜਿਹਾ ਹੈ ਜਿਹੜਾ ਮਰਨ ਤੋਂ ਬਾਅਦ ਸਰੀਰ ਤਾਂ ਸੜ ਜਾਂਦਾ ਹੈ, ਪਰ ਹੰਕਾਰ ਨਹੀਂ ਸੜਦਾ। ਹੰਕਾਰ ਤਾਂ ਅਗਲੇ ਜਨਮ ਵਿਚ ਫਿਰ ਜਾ ਘੇਰਦਾ ਹੈ। ਗੁਰੂ ਜੀ ਨੇ ਬਾਣੀ ਵਿਚ ਫੁਰਮਾਇਆ ਹੈ ਕਿ ਜੇ ਕੋਈ ਬੰਦਾ ਮਾਇਆ ਛੱਡ ਕੇ ਇਹ ਕਹਿ ਦੇਵੇ ਕਿ ਦੇਖੋ ਜੀ ਮੈਂ ਤਾਂ ਲੱਖਾਂ ਤਿਆਗ ਦਿੱਤੇ ਪਰ ਗੁਰੂ ਜੀ ਕਹਿੰਦੇ ਹਨ ਕਿ ਲੱਖਾਂ ਤਿਆਗੇ ਜ਼ਰੂਰ ਹਨ ਪਰ ਕਹਾਉਂਦਾ ਲੱਖਾਂਪਤੀ ਹੈਂ। ਉਦੋਂ ਹਉਮੈ ਸੀ ਕਿ ਮੈਂ ਲੱਖਪਤੀ ਤੇ ਹੁਣ ਲੱਖਾਂ ਦਾ ਤਿਆਗੀ, 'ਮੈਂ' ਤਾਂ ਉਥੇ ਹੀ ਖਲੋਤੀ ਹੈ। ਗੁਰੂ ਸਾਹਿਬ ਜੀ ਦੀ ਬਾਣੀ ਵਿਚ ਕਬੀਰ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ-

*ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥*

ਕਿਉਂ ਜੀ ? ਕਹਿਣ ਲੱਗੇ-

*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥*

(ਅੰਗ ੧੩੭੨)

ਵੱਡੇ-ਵੱਡੇ ਰਿਸ਼ੀ, ਮਹਾਤਮਾ ਇਸ ਹੰਕਾਰ ਨੇ ਖਾ ਲਏ। ਤੂੰ 'ਮੈਂ' ਨੂੰ ਛੱਡ ਦੇ। ਇਸੇ ਬਚਨ ਨੂੰ ਬਾਬਾ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਕਿਹਾ ਹੈ ਕਿ ਜਿਹੜੇ ਲੋਕ ਮਾਨ ਨੂੰ ਛੱਡ ਦਿੰਦੇ ਹਨ, ਸਾਈਂ ਨਾਮ ਉਹਨਾਂ ਦੇ ਕੋਲ ਹੈ ਤੇ ਜਿਨ੍ਹਾਂ ਨੇ ਮਾਨ ਨੂੰ ਨਹੀਂ ਤਿਆਗਿਆ ਗੁਰਮੁਖੋ ! ਉਹ ਕਦੀ ਸਾਂਈਂ ਨਾਮ ਨੂੰ ਪਾ ਨਹੀਂ ਸਕਣਗੇ। ਅਸੀਂ ਬਚਨ ਪੜ੍ਹਦੇ ਹਾਂ-

*ਜਬ ਹਮ ਹੋਤੇ ਤਬ ਤੂ ਨਾਹੀ*

ਤੇ ਜਿਸ ਦਿਨ ਮਾਨ ਤਿਆਗ ਦਿੱਤਾ

*ਅਬ ਤੂਹੀ ਮੈ ਨਾਹੀ॥*

(ਅੰਗ ੬੫੭)

ਜਿਸ ਦਿਨ 'ਮੈਂ' ਹੈ, ਉਸ ਦਿਨ 'ਤੂੰ' ਨਹੀਂ ਅੰਦਰ ਆਏਗੀ। ਜਿਸ ਦਿਨ 'ਤੂੰ' ਖ਼ਤਮ ਹੋ ਗਈ ਤਾਂ ਚੇਤੇ ਰੱਖੀਂ, ਉਸ ਦਿਨ ਹੰਕਾਰ ਹਉਮੈ ਬੋਲੇਗੀ ਤੇ ਜਿਸ ਦਿਨ ਹਉਮੈ ਮਰ ਜਾਏਗੀ, ਉਸ ਦਿਨ ਕੇਵਲ 'ਤੂੰ' ਅੰਦਰ ਰਹਿ ਜਾਏਗੀ। ਕਬੀਰ ਜੀ ਨੇ ਇਸੇ ਮਾਨ ਨੂੰ ਤਿਆਗਣ ਦੀ ਇਕ ਜੁਗਤ ਦੱਸੀ ਹੈ। ਉਹ ਕਹਿਣ ਲੱਗੇ-

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂੰ॥*

(ਅੰਗ ੧੩੭੫)

ਪਹਿਲਾ ਬਚਨ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ-

*ਸਾਧੋ ਮਨੁ ਕਾ ਮਾਨ ਤਿਆਗਉ॥*

ਅਗਲਾ ਬਚਨ ਕੀਤਾ ਕਿ ਮਾਨ ਨੂੰ ਛੱਡ ਦੇ।

*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ*

ਕਾਮ ਨੂੰ ਤਿਆਗ ਦੇ ਸੱਜਣਾ, ਕ੍ਰੋਧ ਦੀ ਸੰਗਤ ਤੋਂ ਦੂਰ ਰਹਿ ਤੇ ਜਿਹੜੇ ਭੈੜੇ ਲੋਕ ਹਨ ਪ੍ਰਮਾਤਮਾ ਤੋਂ ਤੋੜਨ ਵਾਲੇ, ਉਹ ਸਾਕਤ ਹਨ। ਜੇ ਕਿਸੇ ਮੰਜ਼ਿਲ 'ਤੇ ਪਹੁੰਚਣਾ ਹੈ ਤਾਂ ਉਹਨਾਂ ਦੀ ਸੰਗਤ ਤੋਂ ਛੁਟਕਾਰਾ ਕਰਾ ਲੈ।

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥*

(ਅੰਗ ੨੧੯)

ਹੁਣ ਅਗਲਾ ਬਚਨ ਕੀਤਾ-

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ*

ਜੇ ਤੇਰੇ 'ਤੇ ਦੁਨੀਆਂ ਦਾ ਕੋਈ ਦੁੱਖ ਆ ਗਿਆ ਤੇ ਇਸਦੇ ਨਾਲ ਪ੍ਰਮਾਤਮਾ ਨੇ ਤੈਨੂੰ ਸੁੱਖ ਵੀ ਦੇ ਦਿੱਤਾ। ਦੁੱਖ ਤੇ ਸੁੱਖ ਵਿਚ ਆਪਣੀ ਬਿਰਤੀ ਨੂੰ ਇਕ ਸਮਾਨ ਬਣਾ ਕੇ ਰੱਖੀਂ।

*ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੇ ਅਤੀਤਾ ਤਿਨ ਜਗ ਤਤ ਪਛਾਨਾ॥*

(ਅੰਗ ੨੧੯)

ਜਿਸ ਨੇ ਦੁੱਖ ਤੇ ਸੁੱਖ ਨੂੰ, ਖ਼ੁਸ਼ੀ ਤੇ ਗ਼ਮੀ ਨੂੰ, ਹਰਖ ਤੇ ਸੋਗ ਨੂੰ ਇਕ ਬਰਾਬਰ ਜਾਣ ਲਿਆ, ਉਸ ਬੰਦੇ ਨੇ ਜਗਤ ਦੇ ਤੱਤ ਨੂੰ ਪਛਾਣ ਲਿਆ ਹੈ। ਦੇਖੋ ਇਨਸਾਨ ਦਾ ਇਕ ਸੁਭਾਅ ਹੈ ਕਿ ਜਿਸ ਦਿਨ ਇਸਦੇ ਕੋਲ ਦੁੱਖ ਹੁੰਦਾ ਹੈ ਉਦੋਂ ਇਹ ਪ੍ਰਮਾਤਮਾ ਨੂੰ ਉਲਾਹਮੇ ਦੇਣ ਲੱਗ ਪੈਂਦਾ ਹੈ ਤੇ ਜਿਸ ਦਿਨ ਇਸਦੇ ਕੋਲ ਸੁੱਖ ਆ ਜਾਏ ਤਾਂ ਉਸ ਦਿਨ ਹੰਕਾਰੀ ਹੋ

ਕੇ ਪ੍ਰਮਾਤਮਾ ਨੂੰ ਭੁੱਲਾ ਦਿੰਦਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਹੈ ਕਿ ਸੁੱਖ ਦੁੱਖ ਦੋਨਾਂ ਨੂੰ ਬਰਾਬਰ ਜਾਣ। ਸੱਚੀ ਸਰਕਾਰ ਨੇ ਸੁੱਖ ਨੂੰ ਤੇ ਦੁੱਖ ਨੂੰ ਬਰਾਬਰ ਜਾਣਿਆ ਵੀ ਹੈ।

ਇਕ ਉਦਾਹਰਣ ਹੈ ਆਪ ਜੀ ਦੇ ਸਾਹਮਣੇ ਕਿ ਗੁਰੂ ਤੇਗ਼ ਬਹਾਦਰ ਜੀ ਦਾ ਅੰਮ੍ਰਿਤਸਰ ਦੀ ਧਰਤੀ 'ਤੇ ਆਗਮਨ ਹੋਇਆ। ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਹਜ਼ੂਰ ਦਾ ਵਿਆਹ ਹੋਇਆ। ਕੀਰਤਪੁਰ ਸਾਹਿਬ ਦੀ ਧਰਤੀ ਤੋਂ ਬਖ਼ਸ਼ੀਸ਼ ਮਿਲੀ। ਬਾਬਾ ਬਕਾਲਾ ਸਾਹਿਬ ਦੀ ਧਰਤੀ 'ਤੇ ਗੁਰੂ ਜੀ ਪ੍ਰਗਟ ਹੋਏ। ਗੁਰੂ ਤੇਗ਼ ਬਹਾਦਰ ਜੀ ਦਾ ਆਗਮਨ ਸੰਨ 1621 ਦਾ ਹੈ। ਸਾਹਿਬ ਗੁਰੂ ਕਲਗੀਧਰ ਜੀ ਦਾ ਆਗਮਨ ਸੰਨ 1666 ਦਾ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਘਰ ਅੰਦਰ ਸੰਤਾਨ ਨਾ ਤਾਂ ਕਰਤਾਰਪੁਰ ਦੀ ਧਰਤੀ 'ਤੇ, ਨਾ ਬਾਬਾ ਬਕਾਲਾ ਸਾਹਿਬ ਦੀ ਧਰਤੀ 'ਤੇ ਹੋਈ।

ਗੁਰਮੁਖੋ ! ਅਸੀਂ ਗ੍ਰਹਿਸਤੀ ਸੱਜਣ ਬੈਠੇ ਹਾਂ। ਕੋਈ ਇਨਸਾਨ ਜਦੋਂ ਆਪਣੇ ਬੱਚੇ ਦਾ ਵਿਆਹ ਕਰਦਾ ਹੈ ਤਾਂ ਦੋ-ਚਾਰ ਸਾਲ ਬਾਅਦ ਉਸਦੇ ਘਰ ਔਲਾਦ ਨਾ ਹੋਵੇ ਤਾਂ ਸਾਡਾ ਸਮਾਜ ਵੀ ਮੂੰਹ ਖੋਲ੍ਹਦਾ ਹੈ, ਸਾਡੇ ਪਰਿਵਾਰ ਦੇ ਲੋਕ ਵੀ ਟਿੱਕਣ ਨਹੀਂ ਦਿੰਦੇ, ਪਰ ਕਦੀ ਦੇਖੋ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਵਿਆਹ ਤੋਂ ਦੋ-ਚਾਰ ਸਾਲ ਬਾਅਦ ਨਹੀਂ, ਤੀਹ ਸਾਲ ਬਾਅਦ ਮੇਰੇ ਪ੍ਰਮਾਤਮਾ ਨੇ ਉਹਨਾਂ ਦੇ ਘਰ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਜਿਆ। ਜਿਸ ਦਿਨ ਤੀਹ ਸਾਲ ਦੇ ਬਾਅਦ ਇਕ ਗ੍ਰਹਿਸਤੀ ਦੇ ਘਰ ਪੁੱਤਰ ਹੋਵੇ ਤਾਂ ਉਸ ਨੇ ਦੁੱਖ ਤੇ ਸੁੱਖ ਨੂੰ ਕਿਵੇਂ ਬਰਾਬਰ ਜਾਣਿਆ ਹੈ।

ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਦੇ ਘਰ ਪੁੱਤਰ ਆਇਆ ਹੈ, ਉਸ ਦਿਨ ਗੁਰੂ ਜੀ ਆਪ ਪਟਨੇ ਦੀ ਧਰਤੀ 'ਤੇ ਨਹੀਂ ਸਨ। ਅਸੀਂ ਗ੍ਰਹਿਸਤੀ ਸੱਜਣ ਜਾਣਦੇ ਹਾਂ ਕਿ ਘਰ ਸੰਤਾਨ ਨੇ ਆਉਣਾ ਹੋਵੇ ਤਾਂ ਅਕਸਰ ਇਕੱਠੇ ਰਹਿਣਗੇ। ਯਤਨ ਕਰਨਗੇ ਕਿ ਉਸ ਆਏ ਹੋਏ ਬੱਚੇ ਨੂੰ ਅਸੀਂ ਜੀ ਆਇਆਂ ਕਹਿ ਸਕੀਏ ਜਾਂ ਉਸ ਵੇਲੇ ਕੋਲ ਹੋਈਏ, ਪਰ ਮੇਰੇ ਗੁਰੂ ਤੇਗ਼ ਬਹਾਦਰ ਜੀ ਸੰਸਾਰ ਦਾ ਦੁੱਖ ਹਰਨ ਵਾਲੇ, ਘਰ ਦੁਸ਼ਟ ਦਮਨ ਕਲਗੀਧਰ ਜੀ ਨੇ ਆਉਣਾ ਹੈ ਤੇ ਆਪ ਸਤਿਗੁਰ ਢਾਕੇ ਦੀ ਧਰਤੀ 'ਤੇ ਬੈਠੇ ਹਨ। ਤੀਹ ਸਾਲ ਬਾਅਦ ਪ੍ਰਮਾਤਮਾ ਨੇ ਸੰਤਾਨ ਦਿੱਤੀ ਤੇ ਜਿਸ ਦਿਨ ਢਾਕੇ ਖ਼ਬਰ ਮਿਲੀ, ਉਸ ਦਿਨ ਗੁਰੂ ਤੇਗ਼ ਬਹਾਦਰ ਜੀ ਵਾਪਿਸ ਨਹੀਂ ਆਏ। ਸਾਡੇ ਵਰਗਾ ਕੋਈ ਹੁੰਦਾ ਤਾਂ ਸਭ ਕੁਝ ਛੱਡ ਕੇ ਕਹਿੰਦਾ ਚਲੋ, ਰਹਿਣ ਦਿਉ ਦੁਨੀਆਂ ਦਾ ਦੁੱਖ, ਪ੍ਰਮਾਤਮਾ ਨੇ ਅੱਜ ਖ਼ੁਸ਼ੀ ਦਿੱਤੀ ਹੈ ਤੀਹ ਸਾਲਾਂ ਬਾਅਦ, ਮੈਂ ਅੱਗੇ ਨਹੀਂ ਜਾਵਾਂਗਾ। ਗੁਰੂ ਤੇਗ਼ ਬਹਾਦਰ ਜੀ ਪਿੱਛੇ ਨਹੀਂ ਆਏ, ਆਪਣੇ ਪੁੱਤਰ ਨੂੰ ਇਕ ਸਾਲ ਬਾਅਦ ਨਹੀਂ, ਦੋ ਸਾਲ ਬਾਅਦ ਨਹੀਂ, ਜਿਸ ਦਿਨ ਗੁਰੂ ਕਲਗੀਧਰ ਜੀ ਦੀ ਆਰਬਲਾ ਪੰਜ ਸਾਲ ਦੇ ਕਰੀਬ ਹੋ ਚੁੱਕੀ ਸੀ, ਉਸ ਦਿਨ ਪਹਿਲੀ ਵਾਰ ਪਿਤਾ ਤੇ ਪੁੱਤਰ ਦਾ ਮਿਲਾਪ ਹੋਇਆ ਸੀ।

ਪਿਆਰਿਉ ! ਅੰਦਰ ਦਾ ਸੰਤੁਲਨ ਕਿਹੋ ਜਿਹਾ ਚਾਹੀਦਾ ਹੈ? ਮਾਨ ਨੂੰ ਤਿਆਗ ਕੇ,

ਦੁੱਖ ਤੇ ਸੁੱਖ ਨੂੰ ਇਕ ਬਰਾਬਰ ਜਾਣੋ, ਹਰਖ ਤੇ ਸੋਗ ਤੋਂ ਉੱਪਰ ਉਠ ਜਾਉ। ਜਦੋਂ ਅਸੀਂ ਸੋਰਠਿ ਰਾਗ ਦਾ ਸ਼ਬਦ ਪੜ੍ਹਦੇ ਹਾਂ ਤਾਂ ਉਸਦੇ ਵਿਚ ਸਾਹਿਬ ਨੇ ਬ੍ਰਹਮ ਗਿਆਨੀ ਦੀ ਅਵਸਥਾ ਦੱਸੀ ਹੈ। ਇਕ ਸ਼ਬਦ ਅਸੀਂ ਸਾਰਿਆਂ ਲਈ ਵਰਤ ਲੈਂਦੇ ਹਾਂ ਕਿ ਫਲਾਨਾ ਤਾਂ ਪੂਰਨ ਬ੍ਰਹਮ ਗਿਆਨੀ ਹੈ। ਗੁਰਮੁਖੋ ! ਬ੍ਰਹਮ ਗਿਆਨੀ ਦੀ ਅਵਸਥਾ ਨੂੰ ਕੇਵਲ ਬ੍ਰਹਮ ਗਿਆਨ ਨੂੰ ਚੀਨਨ ਵਾਲਾ ਹੀ ਜਾਣਦਾ ਹੈ। ਗੁਰੂ ਜੀ ਨੇ ਬ੍ਰਹਮ ਗਿਆਨੀ ਦੀ ਪ੍ਰੀਭਾਸ਼ਾ ਦਿੰਦਿਆਂ ਕਿਹਾ ਹੈ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*

ਦੁੱਖ ਆਵੇ ਤਾਂ ਦੁੱਖ ਨੂੰ ਦੁੱਖ ਨਾ ਮੰਨੇ।

*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ*

ਜਿਹੜਾ ਸੁੱਖ ਆਵੇ ਤੇ ਕਿਤੇ ਚਾਅ ਵਿਚ ਰੱਬ ਨੂੰ ਹੀ ਨਾ ਭੁੱਲ ਜਾਵੇ। ਮੋਹ ਦੀਆਂ ਤੰਦਾਂ ਦੇ ਸਨੇਹ ਕਰਕੇ ਪਰਿਵਾਰ ਵਿਚ ਨਾ ਖੱਚਤ ਹੋ ਜਾਏ। ਉਸਦੇ ਸਾਹਮਣੇ ਮਿੱਟੀ ਹੋਵੇ ਚਾਹੇ ਸੋਨਾ ਹੋਵੇ, ਸੋਨੇ ਤੇ ਮਿੱਟੀ ਨੂੰ ਇਕ ਬਰਾਬਰ ਜਾਣੇ।

*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

ਅਗਲਾ ਬਚਨ ਹੈ-

*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*

(ਅੰਗ ੬੩੩)

ਨਾ ਤਾਂ ਉਸਦੇ ਉੱਪਰ ਨਿੰਦਿਆ ਦਾ ਅਸਰ ਹੋਵੇ ਤੇ ਨਾ ਉਸ ਮਹਾਂਪੁਰਸ਼ ਦੇ ਉੱਪਰ ਉਸਤਤਿ ਦਾ ਅਸਰ ਹੋਵੇ। ਕਈ ਵਾਰੀ ਅਸੀਂ ਪ੍ਰਸ਼ਨ ਕਰਦੇ ਹਾਂ ਕਿ ਉਸਤਤ ਅਤੇ ਨਿੰਦਿਆ ਅਸਲ ਵਿਚ ਹੈ ਕੀ ? ਪਹਿਲੇ ਸ਼ਬਦ ਵਿਚ ਹੀ ਸਾਹਿਬ ਨੇ ਕਿਹਾ ਹੈ ਕਿ

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥ ੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*

ਪਰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਪਹਿਲਾ ਸ਼ਬਦ ਪੜ੍ਹ ਕੇ ਇਹ ਨਾ ਕਹਿ ਲਈਂ ਕਿ ਮੈਨੂੰ ਤਾਂ ਦੋ ਚਾਰ ਪਦਿਆਂ ਦਾ ਸ਼ਬਦ ਚੇਤੇ ਹੋ ਗਿਆ। ਕਹਿਣ ਲੱਗੇ ਕਿ ਚੇਤੇ ਕਰਨਾ ਸੌਖਾ ਹੈ, ਵਿਆਖਿਆ ਕਰਨੀ ਸੌਖੀ ਹੈ, ਪਰ ਜਿਹੜੇ ਸ਼ਬਦ ਵਿਚ ਮੈਂ ਤੈਨੂੰ ਕਮਾਉਣ ਦੀ ਗੱਲ ਕਹੀ ਹੈ-

*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥*

(ਅੰਗ ੨੧੯)

ਇਹ ਖੇਡ ਬੜੀ ਮੁਸ਼ਕਿਲ ਹੈ। ਕਹਿਣਾ ਸੌਖਾ ਹੈ। ਸੋਰਠਿ ਰਾਗ ਵਿਚ ਕਹਿ ਰਹੇ ਹਨ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ ੧ ॥ ਰਹਾਉ ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧ ॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥ ੨ ॥*

(ਅੰਗ ੬੩੩)

ਜਿਸਨੂੰ ਕਾਮ, ਕ੍ਰੋਧ ਸਪਰਸ਼ ਹੀ ਨਾ ਕਰੇ। ਹਰ ਬੰਦੇ ਦੇ ਅੰਦਰ ਦੀ ਇਕ ਅਵਸਥਾ ਹੈ। ਇਹ ਆਪਣੀ ਉਸਤਤ ਸੁਣਕੇ ਖ਼ੁਸ਼ ਹੁੰਦਾ ਹੈ ਤੇ ਦੂਜੇ ਦੀ ਨਿੰਦਿਆ ਸੁਣ ਕੇ ਖ਼ੁਸ਼ ਹੁੰਦਾ ਹੈ। ਉਸਤਤ ਹਮੇਸ਼ਾ ਖ਼ੁਸ਼ਾਮਦੀ ਬੰਦੇ ਕਰਦੇ ਹਨ ਤੇ ਨਿੰਦਿਆ ਹਮੇਸ਼ਾ ਈਰਖਾਲੂ ਬੰਦੇ ਕਰਦੇ ਹਨ। ਹੁਣ ਉਸਤਤ ਤੇ ਨਿੰਦਿਆ ਇਕ ਸਿੱਕੇ ਦੇ ਦੋ ਪਹਿਲੂ ਹਨ। ਇਕ ਪਾਸੇ ਉਸਤਤ ਹੈ ਤੇ ਦੂਜੇ ਪਾਸੇ ਨਿੰਦਿਆ ਹੈ। ਉਸਤਤ ਕੀ ਤੇ ਨਿੰਦਿਆ ਕੀ ਹੈ ? ਗੁਰਮੁਖੋ ! ਉਸਤਤ ਦਾ ਅੱਖਰੀ ਅਰਥ ਹੁੰਦਾ ਹੈ ਸਿਫ਼ਤ ਕਰਨੀ। ਬਾਬਾ ਜੀ ਨੇ ਤਾਂ ਬਾਣੀ ਵਿਚ ਕਿਹਾ ਹੈ ਕਿ-

*ਉਸਤਤਿ ਮਨ ਮਹਿ ਕਰਿ ਨਿਰੰਕਾਰ॥*

(ਅੰਗ ੨੮੧)

ਪਰ ਇਥੇ ਕਿਹਾ

*ਉਸਤਤਿ ਨਿੰਦਾ ਦੋਊ ਤਿਆਗੈ*

ਕੰਡੇ ਨੂੰ ਫੁੱਲ ਬਣਾ ਕੇ ਪੇਸ਼ ਕਰਨਾ ਇਹ ਕੰਡੇ ਦੀ ਉਸਤਤ ਹੈ ਤੇ ਫੁੱਲ ਦੀ ਨਿੰਦਿਆ ਹੈ। ਹੋਵੇ ਹਨੇਰਾ ਤੇ ਲੋਕਾਂ ਨੂੰ ਕਹੀ ਜਾਈਦੇ ਘਬਰਾਉ ਨਾ ਉਥੇ ਚਾਨਣ ਹੈ। ਹਨੇਰੇ ਨੂੰ ਚਾਨਣ ਕਹਿਣਾ ਇਹ ਹਨੇਰੇ ਦੀ ਉਸਤਤ ਹੈ। ਹੋਵੇ ਚਾਨਣ ਤੇ ਕਹੀ ਜਾਣਾ ਨਹੀਂ ਜੀ ਇਥੇ ਤਾਂ ਹਨੇਰਾ ਹੈ, ਚਾਨਣ ਨੂੰ ਹਨੇਰਾ ਕਹਿਣਾ ਇਹ ਚਾਨਣ ਦੀ ਨਿੰਦਿਆ ਹੈ। ਹੋਵੇ ਕਮਾਈ ਵਾਲਾ ਸਤਿ-ਪੁਰਸ਼, ਈਰਖਾ ਵੱਸ ਹੋ ਕੇ ਉਸਦੀ ਭੰਡੀ ਪ੍ਰਚਾਰ ਕਰਨ ਲੱਗ ਪੈਣਾ, ਇਹ ਅਸਲ ਵਿਚ ਨਿੰਦਿਆ ਹੈ। ਹੋਵੇ ਅਪਰਾਧੀ ਤੇ ਕੁਝ ਟੱਕਿਆਂ ਦੀ ਖ਼ਾਤਰ ਉਸ ਦੀਆਂ ਸਿਫ਼ਤਾਂ ਕਰਨ ਲੱਗ ਪੈਣਾ, ਇਹ ਝੂਠੀ ਉਸਤਤ ਹੈ। ਗੁਰੂ ਜੀ ਨੇ ਕਿਹਾ ਕਿ ਨਾ ਤੂੰ ਉਸਤਤ ਕਰੀਂ, ਨਾ ਤੂੰ ਨਿੰਦਿਆ ਕਰੀਂ। ਦੁਨੀਆਂ ਵਿਚ ਕੋਈ ਅਜਿਹੀ ਚੀਜ਼ ਨਹੀਂ ਜਿਸਦੇ ਵਿਚ ਪ੍ਰਮਾਤਮਾ ਨੇ ਗੁਣ ਨਹੀਂ ਪੈਦਾ ਕੀਤਾ। ਇਹ ਬੰਦੇ ਦੀ ਬਿਰਤੀ ਹੈ ਕਿ ਉਸਨੇ ਹਾਸਿਲ ਕੀ ਕਰਨਾ ਹੈ।

ਭਾਈ ਗੁਰਦਾਸ ਜੀ ਨੇ ਇਕ ਸੋਹਣੀ ਉਦਾਹਰਣ ਦਿੱਤੀ ਹੈ ਉਸਤਤ ਤੇ ਨਿੰਦਿਆ ਸਬੰਧੀ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਦੇਖੋ ਬੰਦੇ ਦਾ ਨਜ਼ਰੀਆ ਕੀ ਹੈ। ਬੱਦਲ ਆਇਆ, ਕਾਲੀਆਂ ਘਟਾਵਾਂ ਚੜ੍ਹੀਆਂ, ਬਿਜਲੀ ਚਮਕੀ ਤੇ ਮੋਰ ਦਾ ਸੁਭਾਅ ਹੈ ਕਿ ਉਹ ਕਾਲੀ ਘਟਾ ਨੂੰ ਦੇਖਕੇ ਬੜਾ ਪ੍ਰਸੰਨ ਹੁੰਦਾ ਹੈ। ਮੋਰ ਨੇ ਕਾਲਾ ਬੱਦਲ ਦੇਖਿਆ ਤਾਂ ਪੈਲਾਂ ਪਾਉਣ ਲੱਗ ਪਿਆ। ਉਸਦੇ ਖੰਭ ਬੜੇ ਸੋਹਣੇ ਸਨ। ਜਦੋਂ ਉਸਦੇ ਖੰਭਾਂ ਨੂੰ ਇਕ ਗੁਣ ਲੈਣ ਵਾਲੇ ਨੇ ਦੇਖਿਆ ਤਾਂ ਮਨ ਵਿਚ ਆਇਆ ਕਿ ਪ੍ਰਮਾਤਮਾ ! ਚਿੱਤਰਕਾਰ ਤਾਂ ਇਸ ਦੁਨੀਆਂ ਵਿਚ ਵੀ ਬੜੇ ਹਨ ਪਰ ਤੇਰੇ ਵਰਗਾ ਕੋਈ ਚਿੱਤਰਕਾਰ ਨਹੀਂ। ਤੂੰ ਅਜਿਹੀ ਕ੍ਰਿਪਾ ਕੀਤੀ ਹੈ ਕਿ ਦੁਨੀਆਂ ਦਾ ਚਿੱਤਰਕਾਰ ਜੇ ਰੰਗ ਭਰੇ ਤਾਂ ਧੁੱਪ ਵਿਚ ਰੰਗ ਫੇਟ ਹੋ ਜਾਏਗਾ। ਮੀਂਹ ਵਿਚ ਰੰਗ ਹੋ ਸਕਦਾ ਹੈ ਉਤਰ ਜਾਏ। ਕੁਝ ਸਾਲਾਂ ਤੋਂ ਬਾਅਦ ਉਸਦੇ ਭਰੇ ਹੋਏ ਰੰਗ ਮੱਧਮ ਪੈ ਜਾਂਦੇ ਹਨ। ਤੂੰ ਕਿਹੋ ਜਿਹਾ ਚਿੱਤਰਕਾਰ ਹੈਂ ਪ੍ਰਮਾਤਮਾ ? ਜਿਸ ਦਿਨ ਦੀ ਮੋਰ ਦੀ ਤੂੰ ਨਸਲ ਪੈਦਾ ਕੀਤੀ ਹੈ, ਉਸ ਦਿਨ ਦਾ ਇਸ ਦੇ ਖੰਭਾਂ ਦਾ ਇਹੋ ਜਿਹਾ ਰੰਗ ਭਰ ਦਿੱਤਾ ਹੈ ਕਿ ਰੰਗ ਵਿਚ ਕੋਈ ਤਬਦੀਲੀ ਨਹੀਂ ਆਉਂਦੀ। ਨਾ ਤਾਂ ਇਸਨੂੰ ਧੁੱਪ ਫੇਟ ਕਰਦੀ ਹੈ, ਨਾ ਮੀਂਹ ਵਿਚ ਰੰਗ ਉਤਰਦਾ ਹੈ। ਹੇ ਪ੍ਰਮਾਤਮਾ ! ਤੇਰੇ ਤੋਂ ਵੱਡਾ ਕੋਈ ਚਿੱਤਰਕਾਰ ਨਹੀਂ। ਹੁਣ ਜਿਸਨੇ ਗੁਣ ਲੈਣਾ ਹੈ ਉਸਨੇ ਮੋਰ ਦੇ ਖੰਭਾਂ ਵਿਚੋਂ, ਮੋਰ ਦੀ ਆਵਾਜ਼ ਵਿਚੋਂ, ਮੋਰ ਦੀਆਂ ਅੱਖਾਂ ਵਿਚੋਂ ਗੁਣ ਲੈ ਲਏ ਤੇ ਭਾਈ ਸਾਹਿਬ ਕਹਿੰਦੇ ਹਨ ਕਿ ਇਸਦੇ ਵਿਚ ਇਕ ਔਗੁਣ ਵੀ ਹੈ। ਤੂੰ ਮੋਰ ਦੇ ਖੰਭਾਂ ਦੀ ਉਸਤਤ ਕਰਦਾ ਹੈਂ, ਮੋਰ ਦੀਆਂ ਅੱਖਾਂ ਦੀ ਉਸਤਤ ਕਰਦਾ ਹੈਂ, ਪਰ ਤੈਨੂੰ ਇਸਦੇ ਪੈਰ ਨਹੀਂ ਨਜ਼ਰ ਆਉਂਦੇ। ਇਸਦੇ ਪੈਰ ਅੱਤ ਦੇ ਮਲੀਨ ਹਨ। ਗੁਰਮੁਖੋ ! ਮੋਰ ਇਕੋ ਹੀ ਹੈ, ਗੁਣ ਲੈਣ ਵਾਲੇ ਨੂੰ ਅੱਖਾਂ, ਖੰਭ ਤੇ ਆਵਾਜ਼ ਨਜ਼ਰ ਆਉਂਦੀ ਹੈ, ਪਰ ਜਿਸਨੇ ਔਗੁਣ ਲੈਣੇ ਹਨ ਉਹ ਇਕੱਲੇ ਮੋਰ ਦੇ ਪੈਰਾਂ ਨੂੰ ਦੇਖੀ ਜਾ ਰਿਹਾ ਹੈ। ਇਕ ਮੋਰ ਤੇ ਨਜ਼ਰੀਏ ਦੋ, ਕਿਉਂ ?

ਇਕ ਗੁਣਾਂ ਦਾ ਗਾਹਕ ਹੈ ਤੇ ਇਕ ਔਗੁਣ ਇਕੱਠੇ ਕਰਨ ਵਾਲਾ ਹੈ। ਗੁਰਮਤਿ ਦਾ ਸਿਧਾਂਤ ਹੈ ਕਿ ਔਗੁਣ ਨਾ ਇਕੱਠੇ ਕਰ, ਤੂੰ ਗੁਣਾਂ ਦਾ ਗਾਹਕ ਬਣ। ਗੁਰੂ ਤੇਗ ਬਹਾਦਰ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ ਬ੍ਰਹਮ ਗਿਆਨੀ ਹੈ ਉਹ ਨਾ ਉਸਤਤ ਕਰਦਾ ਹੈ ਤੇ ਨਾ ਨਿੰਦਿਆ ਕਰਦਾ ਹੈ। ਨਾ ਹਰਖ ਵਿਚ ਪੈਂਦਾ ਹੈ, ਨਾ ਸੋਗ ਵਿਚ ਪੈਂਦਾ ਹੈ। ਨਾ ਉਹ ਮਿੱਟੀ ਨੂੰ ਦੇਖਦਾ ਹੈ, ਨਾ ਸੋਨੇ ਨੂੰ ਦੇਖਦਾ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਬ੍ਰਹਮ ਗਿਆਨੀ ਪੰਜ ਤੱਤਾਂ ਤੋਂ ਪੰਜ ਗੁਣ ਲੈਂਦਾ ਹੈ ਤੇ ਪੰਜ ਤੱਤਾਂ ਦੀ ਰਹਿਤ ਜੀਉਂਦਾ ਹੈ। ਪੰਜ ਤੱਤ ਹਨ – ਪਾਣੀ, ਅੱਗ, ਹਵਾ, ਮਿੱਟੀ ਤੇ ਆਕਾਸ਼। ਤੇ ਪੰਜਾਂ ਤੱਤਾਂ ਦੀ ਇਕ ਰਹਿਤ ਹੈ। ਬ੍ਰਹਮ ਗਿਆਨੀ ਪੰਜਾਂ ਤੱਤਾਂ ਵਿਚੋਂ ਇਕ ਇਕ ਰਹਿਤ ਲੈ ਕੇ ਆਪਣੇ ਜੀਵਨ ਨੂੰ ਕਮਾਉਂਦਾ ਹੈ।

*ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟ ਬ੍ਰਹਮੁ ਨਿਵਾਸਾ॥*

(ਅੰਗ ੬੩੩)

ਸਭ ਤੋਂ ਪਹਿਲੀ ਗੱਲ ਕਿ ਬ੍ਰਹਮ ਗਿਆਨੀ ਪਾਣੀ ਦੀ ਤਰ੍ਹਾਂ ਹੈ। ਕਿਵੇਂ ਜੀ ? ਪਾਣੀ ਕਦੀ ਵੀ ਮੈਲਾ ਨਹੀਂ ਹੁੰਦਾ। ਜਿੰਨਾ ਮਰਜ਼ੀ ਮੈਲਾ ਹੋ ਜਾਏ ਪਰ ਉਸਦੇ ਵਿਚ ਨਿਰਮਲਤਾਈ ਦੇ ਤੱਤ ਮੌਜੂਦ ਹਨ। ਜਿਵੇਂ ਪਾਣੀ ਨਿਰਮਲ ਹੈ, ਇਸੇ ਤਰ੍ਹਾਂ ਬ੍ਰਹਮ ਗਿਆਨੀ ਕਰੋੜਾਂ ਪਾਪੀਆਂ ਦੇ ਅੰਦਰ ਧੋ ਕੇ, ਕਰੋੜਾਂ ਮਲੀਨ ਬਿਰਤੀ ਵਾਲਿਆਂ ਦੇ ਕੋਲ ਬੈਠ ਕੇ ਵੀ ਨਿਰਮਲ ਦਾ ਨਿਰਮਲ ਹੈ। ਪਾਣੀ ਮੈਲ ਕੱਢਦਾ ਹੈ ਪਰ ਆਪ ਨਿਰਮਲ ਦਾ ਨਿਰਮਲ ਹੈ। ਦੂਜਾ ਬ੍ਰਹਮ ਗਿਆਨੀ ਵਿਚ ਗੁਣ ਹੈ ਕਿ ਉਹ ਅੱਗ ਦੇ ਸੁਭਾਅ ਵਾਲਾ ਹੈ। ਅੱਗ ਦਾ ਸੁੱਤੇ-ਸਿੱਧ ਸੁਭਾਅ ਹੈ ਕਿ ਕੋਈ ਵੀ ਅੱਗ ਦੇ ਕੋਲ ਆਵੇ ਉਸਨੇ ਆਪਣੇ ਕੋਲ ਆਏ ਹੋਏ ਨੂੰ ਨਿੱਘ ਦੇਣਾ ਹੈ। ਬ੍ਰਹਮ ਗਿਆਨੀ ਕੋਲ ਕੋਈ ਸੁੱਤੇ-ਸਿੱਧ ਆਵੇ ਤਾਂ ਆਪਣੇ ਅੰਦਰ ਦਾ ਸੁੱਖ ਉਹ ਹਰ ਇਕ ਆਏ ਨੂੰ ਬਖ਼ਸ਼ ਦਿੰਦਾ ਹੈ। ਤੀਜਾ ਤੱਤ ਹੈ ਹਵਾ। ਹਵਾ ਦਾ ਸੁਭਾਅ ਹੈ ਸਮਦ੍ਰਿਸ਼ਟਤਾ। ਹਵਾ ਗ਼ਰੀਬ ਨੂੰ ਵੀ ਉਹ ਸੁੱਖ ਦੇਵੇਗੀ ਤੇ ਅਮੀਰ ਨੂੰ ਵੀ ਉਹ ਸੁੱਖ ਦੇਵੇਗੀ। ਬ੍ਰਹਮ ਗਿਆਨੀ ਕੋਲ ਉੱਚੇ ਮਹਿਲਾਂ ਵਾਲਾ ਆ ਜਾਏ ਤੇ ਕੱਖਾਂ ਦੀ ਕੁੱਲੀ ਵਿਚ ਰਹਿਣ ਵਾਲਾ ਆ ਜਾਏ, ਉਸਦੀ ਦ੍ਰਿਸ਼ਟੀ ਵਿਚ ਕਦੀ ਕੋਈ ਅੰਤਰ ਨਹੀਂ ਆਉਂਦਾ, ਉਹ ਹਵਾ ਦੀ ਤਰ੍ਹਾਂ ਸਮਦ੍ਰਿਸ਼ਟੀ ਹੈ। ਚੌਥਾ ਤੱਤ ਹੈ ਮਿੱਟੀ। ਹੁਣ ਧਰਤੀ ਨੂੰ ਕੋਈ ਪੁੱਟ ਲਏ ਤਾਂ ਧਰਤੀ ਰੋਂਦੀ ਨਹੀਂ ਤੇ ਜੇ ਕੋਈ ਧਰਤੀ 'ਤੇ ਚੰਦਨ ਦਾ ਲੇਪਨ ਕਰ ਦੇਵੇ ਤਾਂ ਧਰਤੀ ਸਿਫ਼ਤਾਂ ਨਹੀਂ ਕਰਦੀ। ਰੱਬ ਦੇ ਪਿਆਰੇ ਨੂੰ ਕੋਈ ਭੈੜੇ ਸ਼ਬਦ ਬੋਲੇ ਤਾਂ ਚੇਤੇ ਰੱਖਿਉ, ਬ੍ਰਹਮ ਗਿਆਨੀ ਕਦੀ ਵੀ ਸਰਾਪ ਨਹੀਂ ਦਿੰਦਾ ਤੇ ਜੇ ਲੋਕ ਉਸਨੂੰ ਜੀ ਆਇਆਂ ਕਹਿਣ ਤਾਂ ਲੋਕਾਂ ਦੀਆਂ ਉਹ ਝੂਠੀਆਂ ਸਿਫ਼ਤਾਂ ਨਹੀਂ ਕਰਦਾ। ਪੰਜਵਾਂ ਤੱਤ ਹੈ ਆਕਾਸ਼। ਕਿਤੇ ਵੀ ਚਲੇ ਜਾਉ ਆਕਾਸ਼ ਪਰੀਪੂਰਨ ਹੈ। ਇਸ ਧਰਤੀ 'ਤੇ ਵੀ ਆਕਾਸ਼ ਹੈ, ਅਮਰੀਕਾ ਚਲੇ ਜਾਉ ਉਥੇ ਵੀ ਉਹ ਆਕਾਸ਼ ਹੈ। ਜਿਵੇਂ ਇਨਸਾਨ ਹਰ ਥਾਂ 'ਤੇ ਆਕਾਸ਼ ਨੂੰ ਜਾਣਦਾ ਹੈ, ਬ੍ਰਹਮ ਗਿਆਨੀ ਦੇ ਅੰਦਰ ਇੰਨਾ ਚਾਨਣ ਹੈ ਕਿ ਉਹ ਕਿਤੇ ਵੀ ਚਲਾ ਜਾਏ, ਪਰੀਪੂਰਨ ਪ੍ਰਮਾਤਮਾ ਨੂੰ ਸਦਾ ਵਿਆਪਕ ਹੀ ਜਾਣਦਾ ਹੈ।

*ਬ੍ਰਹਮ ਗਿਆਨੀ ਸਦਾ ਨਿਰਲੇਪ॥*
*ਜੈਸੇ ਜਲ ਮਹਿ ਕਮਲ ਅਲੇਪ॥*
*ਬ੍ਰਹਮ ਗਿਆਨੀ ਸਦਾ ਨਿਰਦੋਖ॥*
*ਜੈਸੇ ਸੂਰੁ ਸਰਬ ਕਉ ਸੋਖ॥*
*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਕ ਰੰਕ ਕਉ ਲਾਗੈ ਤੁਲਿ ਪਵਾਨ॥*

---

*ਬ੍ਰਹਮ ਗਿਆਨੀ ਕੈ ਧੀਰਜੁ ਏਕ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*
*ਬ੍ਰਹਮ ਗਿਆਨੀ ਕਾ ਇਹੈ ਗੁਨਾਉ॥*
*ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥*
*ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥*
*ਜੈਸੇ ਮੈਲੁ ਨ ਲਾਗੈ ਜਲਾ॥*
*ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ॥*
*ਜੈਸੇ ਧਰ ਊਪਰਿ ਆਕਾਸੁ॥*

(ਸੁਖਮਨੀ ਸਾਹਿਬ)

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਇਹ ਅਵਸਥਾ ਕਿਵੇਂ ਮਿਲਦੀ ਹੈ ? ਕਹਿਣ ਲੱਗੇ-

*ਗੁਰ ਕਿਰਪਾ ਜਿਹ ਨਰ ਕਉ ਕੀਨੀ*

ਜਿਸ ਉੱਪਰ ਸਮਰੱਥ ਨੇ ਆਪਣੀ ਕ੍ਰਿਪਾ ਕਰ ਦਿੱਤੀ,

*ਤਿਹ ਇਹ ਜੁਗਤਿ ਪਛਾਨੀ॥*

ਉਸਨੂੰ ਇਸ ਜੁਗਤੀ ਦੀ ਸਮਝ ਪੈ ਗਈ। ਗੁਰਮੁਖੋ ! ਉਹ ਤਾਂ ਜੀਉਂਦੇ ਜੀਅ

*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਜਿਵੇਂ ਪਾਣੀ ਪਾਣੀ ਵਿਚ ਲੀਨ ਹੋ ਗਿਆ, ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ, ਮਾਨ ਨੂੰ ਤਿਆਗ ਦੇ। ਹੇ ਸੱਚੇ ਪਾਤਿਸ਼ਾਹ ! ਮਾਨ ਕਿਵੇਂ ਤਿਆਗਿਆ ਜਾਏ ? ਫਿਰ ਬਾਣੀ ਵਿਚੋਂ ਦਰਸ਼ਨ ਕਰੋ। ਕਹਿੰਦੇ ਹਨ ਕਿ ਜੇ ਮਾਨ ਨੂੰ ਤਿਆਗਣਾ ਹੈ ਤਾਂ ਪਹਿਲੀ ਗੱਲ ਤੇਰੇ ਵਿਚ ਬੈਰਾਗ ਪੈਦਾ ਹੋ ਜਾਏ। ਬੈਰਾਗ ਪੈਦਾ ਕਰਨ ਲਈ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ-

*ਜੈਸੇ ਜਲ ਤੇ ਬੁਦਬਦਾ*

ਕਿਸ ਦਾ ਮਾਨ ਕਰਦਾ ਹੈਂ, ਸੰਸਾਰ ਦੀ ਰਚਨਾ ਇਸ ਤਰ੍ਹਾਂ ਹੈ ਜਿਵੇਂ ਪਾਣੀ ਦਾ ਬੁਲਬੁਲਾ ਹੈ। ਬੁਲਬੁਲਾ ਹਵਾ ਕਰਕੇ ਬਣਿਆ ਹੈ, ਹਵਾ ਨਿਕਲ ਗਈ ਤਾਂ ਬੁਲਬੁਲੇ ਦੀ ਮੌਤ ਹੈ। ਇਹ ਸੰਸਾਰ ਪ੍ਰਮਾਤਮਾ ਨੇ ਸਿਰਜਿਆ ਹੈ। ਪਾਣੀ ਦਾ ਬੁਲਬੁਲਾ ਹੈ, ਹੁਕਮ ਕੀਤਾ, ਹਵਾ ਨਿਕਲੀ ਤਾਂ ਸੰਸਾਰ ਅਲੋਪ ਹੋ ਜਾਏਗਾ।

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*

*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥*

(ਅੰਗ ੧੪੨੭)

ਦੂਜਾ ਬਚਨ ਕੀਤਾ ਕਿ ਕੇਵਲ ਇਹ ਪਾਣੀ ਦਾ ਬੁਲਬੁਲਾ ਨਹੀਂ।

*ਜਗ ਰਚਨਾ ਸਭ ਝੂਠ ਹੈ*

ਐ ਇਨਸਾਨ ! ਇਸ ਗੱਲ ਨੂੰ ਸੱਚ ਸਮਝ ਕਿ ਸੰਸਾਰ ਦੀ ਰਚਨਾ ਕੂੜ ਹੈ।

*ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥*
*ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥*

(ਅੰਗ ੧੪੨੯)

ਜਿਵੇਂ ਰੇਤ ਦੀ ਕੰਧ ਉਸਾਰ ਕੇ ਕਿੰਨੀ ਕੁ ਦੇਰ ਕੰਧ 'ਤੇ ਭਰੋਸਾ ਕਰੇਂਗਾ ? ਜਿਵੇਂ ਰੇਤ ਦੀ ਕੰਧ ਥਿਰ ਨਹੀਂ, ਇਸੇ ਤਰ੍ਹਾਂ ਜਿਸ ਸੰਸਾਰ ਦਾ ਤੂੰ ਮਾਨ ਕਰਦਾ ਹੈਂ, ਇਹ ਰੇਤ ਦੀ ਕੰਧ ਹੈ, ਇਸ ਦੇ ਢਹਿੰਦਿਆਂ ਦੇਰ ਨਹੀਂ ਲੱਗਣੀ।

ਗੁਰਮੁਖੋ ! ਕਦੀ ਬੈਰਾਗ ਦੇ ਬਚਨ ਪੜ੍ਹੋ। ਬੈਰਾਗ ਦੇ ਨਾਲ ਅਨੁਰਾਗ ਪੈਦਾ ਕਰਦੇ ਹਨ। ਸੋਰਠਿ ਰਾਗ ਦਾ ਅਸੀਂ ਬਚਨ ਪੜ੍ਹਦੇ ਹਾਂ -

*ਰੇ ਨਰ ਇਹ ਸਾਚੀ ਜੀਅ ਧਾਰਿ॥*

ਇਸ ਗੱਲ ਨੂੰ ਸੱਚੀ ਤਰ੍ਹਾਂ ਸਮਝ ਲੈ।

*ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥ ੧ ॥ ਰਹਾਉ॥*
*ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥*
*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥ ੧॥*
*ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜ ਲੇ ਨਾਮੁ ਮੁਰਾਰਿ॥*
*ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ॥*

(ਅੰਗ ੬੩੩)

ਕਹਿਣ ਲੱਗੇ ਕਿ ਜੇ ਸੰਸਾਰ ਨੂੰ ਪਾਰ ਕਰਨਾ ਹੈ ਤਾਂ ਦੁਨੀਆਂ ਦੇ ਗੀਤ ਛੱਡ ਕੇ ਰੱਬ ਦੇ ਗੀਤ ਗਾ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਸੰਸਾਰ ਦੀ ਨਾਸ਼ਵੰਤਾ ਵਿਚੋਂ ਬੈਰਾਗ ਪੈਦਾ ਕਰਦੇ ਹਨ ਤੇ ਇਸਦੇ ਨਾਲ ਫਿਰ ਇਹ ਨਹੀਂ ਕਿ ਉਸ ਬੈਰਾਗ ਅੰਦਰ ਸੰਸਾਰ ਨੂੰ ਛੱਡ ਕੇ ਚਲੇ ਜਾਈਏ, ਕਿਉਂਕਿ ਅਸੀਂ ਅਕਸਰ ਕਹਿੰਦੇ ਹਾਂ ਕਿ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਬੈਰਾਗ ਤੇ ਤਿਆਗ ਹੈ। ਸੰਸਾਰ ਦਾ ਤਿਆਗ ਨਹੀਂ, ਅੰਦਰ ਦੀਆਂ ਕਾਮਨਾਵਾਂ ਤੇ ਇੰਦਰਿਆਂ ਦੇ ਸੁੱਖਾਂ ਦਾ ਤਿਆਗ ਹੈ। ਮਾਨ ਨੂੰ ਤਿਆਗ ਦੇ ਤੇ ਨਾਮ ਨੂੰ ਹਿਰਦੇ ਵਿਚ ਵਸਾ

ਲੈ। ਉਸਤਤ-ਨਿੰਦਿਆ, ਹਰਖ-ਸੋਗ, ਖ਼ੁਸ਼ੀ-ਗ਼ਮੀ, ਕੰਚਨ-ਮਿੱਟੀ, ਵੈਰੀ-ਮਿੱਤਰ, ਆਸਾ-ਮਨਸਾ ਅਤੇ ਮੋਹ-ਪਿਆਰ ਤੋਂ ਉੱਪਰ ਉੱਠ ਕੇ ਕੇਵਲ ਸੰਸਾਰ ਦੀ ਨਾਸ਼ਵੰਤਾ ਨੂੰ ਸਮਝ ਤੇ ਪ੍ਰਮਾਤਮਾ ਦੇ ਗੀਤ ਗਾ।

ਸਤਿਗੁਰੂ ਸਾਡੇ ਸਾਰਿਆਂ 'ਤੇ ਮੇਹਰ ਕਰਨ ਅਤੇ ਗੁਰੂ ਦਾ ਨਾਮ ਸਾਡੇ ਹਿਰਦੇ ਵਿਚ ਵੱਸੇ। ਹੋਈਆਂ ਬੇਅੰਤ ਭੁੱਲਾਂ ਆਪ ਕ੍ਰਿਪਾਲੂ ਸਾਧਸੰਗਤਿ ਖਿਮਾ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਾਕਾ ਸਰਹੰਦ

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਜੁਗੋ ਜੁੱਗ ਅਟੱਲ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਅੱਜ ਇਸ ਦੀਵਾਨ ਵਿਚ ਅਸੀਂ ਆਪਣੇ ਉਹਨਾਂ ਮਹਾਨ ਪੁਰਖਾਂ ਨੂੰ ਅਤੇ ਧੰਨ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਦੇ ਨੇਤਰਾਂ ਦੇ ਸਾਹਮਣੇ ਟੁਕੜੇ ਟੁਕੜੇ ਤਨ ਦੇ ਕਰਾਉਣ ਵਾਲੇ ਦੋ ਗੁਰੂ ਦੇ ਲਾਲ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੀ, ਪੰਜਾਂ ਪਿਆਰਿਆਂ ਵਿਚੋਂ ਤਿੰਨ ਗੁਰੂ ਦੇ ਪਿਆਰੇ ਅਤੇ ਇਹਨਾਂ ਤੋਂ ਇਲਾਵਾ 35 ਦੇ ਕਰੀਬ ਹੋਰ ਗੁਰੂ ਦੇ ਸਿੱਖ, ਜਿਨ੍ਹਾਂ ਨੇ ਚਮਕੌਰ ਦੀ ਗੜ੍ਹੀ ਵਿਚ ਗੁਰੂ ਕਲਗੀਧਰ ਪਾਤਿਸ਼ਾਹ ਦੇ ਸਨਮੁਖ ਸ਼ਹਾਦਤ ਦਾ ਜਾਮ ਪੀਤਾ ਹੈ, ਉਹਨਾਂ ਬਾਰੇ ਚਰਚਾ ਕਰਨੀ ਹੈ।

ਇੰਨੀਆਂ ਵੱਡੀਆਂ ਸ਼ਹਾਦਤਾਂ ਹੋਈਆਂ ਹਨ, ਆਖ਼ਿਰ ਇਹਨਾਂ ਦਾ ਕਾਰਨ ਕੀ ਸੀ ? ਸੰਨ 1469 ਨੂੰ ਰਾਏ ਭੋਏ ਦੀ ਤਲਵੰਡੀ ਵਿਚ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਆਗਮਨ ਹੋਇਆ ਹੈ। ਉਸ ਵੇਲੇ ਦੀ ਘਟਨਾ ਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਦੇ ਵਿਚ ਬੜੇ ਅਨੋਖੇ ਢੰਗ ਨਾਲ ਬਿਆਨ ਕੀਤਾ ਹੈ। ਭਾਈ ਗੁਰਦਾਸ ਜੀ ਨੇ ਉਥੇ ਜਿਹੜੇ ਸ਼ਬਦ ਵਰਤੇ ਹਨ, ਉਹਨਾਂ ਵਿਚ ਤਿੰਨ ਸ਼ਬਦਾਂ ਦੀ ਵਰਤੋਂ ਉਹਨਾਂ ਨੇ ਕੀਤੀ ਹੈ ਕਿ ਸਤਿਗੁਰੂ ਨਾਨਕ ਪ੍ਰਗਟੇ ਹਨ, ਦੂਜਾ ਸ਼ਬਦ ਕਿ ਇਕ ਗਿਆਨ ਦਾ ਸੂਰਜ ਨਿਕਲਿਆ ਹੈ ਤੇ ਤੀਜਾ ਸ਼ਬਦ ਉਹਨਾਂ ਨੇ ਵਰਤਿਆ ਹੈ ਕਿ ਇਕ ਸਿੰਘ ਗਰਜਨਾ ਪੈਦਾ ਹੋਈ ਹੈ। ਜਦੋਂ ਅਸੀਂ ਭਾਈ ਗੁਰਦਾਸ ਜੀ ਦੀਆਂ ਤਿੰਨਾਂ ਪੰਗਤੀਆਂ ਨੂੰ ਪੜ੍ਹਦੇ ਹਾਂ ਤਾਂ ਮੈਨੂੰ ਖ਼ਿਆਲ ਹੈ ਕਿ ਇਹਨਾਂ ਤਿੰਨਾਂ ਤੁੱਕਾਂ ਦੇ ਵਿਚ ਪੂਰੀ ਦੀ ਪੂਰੀ ਗੱਲ ਉਹ ਕਰ ਗਏ ਹਨ ਕਿ ਗੁਰੂ ਨਾਨਕ ਸਾਹਿਬ ਇਸ ਸੰਸਾਰ 'ਤੇ ਕਿਉਂ ਆਏ ? ਉਹਨਾਂ ਨੇ ਪਹਿਲੀ ਪੰਗਤੀ ਕਹੀ ਹੈ-

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*

ਦੂਜਾ ਉਹਨਾਂ ਨੇ ਸ਼ਬਦ ਵਰਤਿਆ ਹੈ-

*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*

ਤੀਜਾ ਸ਼ਬਦ ਉਹਨਾਂ ਨੇ ਵਰਤਿਆ ਹੈ-

*ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।*

(ਵਾਰ ੧, ਪਉੜੀ ੨੭)

ਜਦੋਂ ਇਹ ਤਿੰਨ ਤੁੱਕਾਂ ਪੜ੍ਹਦੇ ਹਾਂ ਤਾਂ ਇਹਨਾਂ ਤਿੰਨਾਂ ਨੂੰ ਸੰਖੇਪ ਵਿਚ ਵਿਚਾਰਨਾ ਅੱਤ ਜ਼ਰੂਰੀ ਹੈ। ਗੁਰੂ ਨਾਨਕ ਸਾਹਿਬ ਜਦੋਂ ਪ੍ਰਗਟੇ ਹਨ ਤਾਂ ਉਹਨਾਂ ਨੇ ਨਾਲ ਤੁਲਨਾ ਧੁੰਦ ਦੀ ਕੀਤੀ ਹੈ। ਹੁਣ ਸਤਿਗੁਰ ਨਾਨਕ ਦੇਵ ਜੀ ਦਾ ਪ੍ਰਗਟਣਾ ਤੇ ਧੁੰਦ ਦਾ ਮਿੱਟਣਾ ਇਸਦਾ ਭਾਵ ਅਰਥ ਕੀ ਹੈ? ਅਸੀਂ ਕਹਾਂਗੇ ਕਿ ਧੁੰਦ ਨੂੰ ਮਿਟਾਉਣ ਲਈ ਬਾਹਰੋਂ ਚਾਨਣ ਚਾਹੀਦਾ ਹੈ।

ਹਨੇਰਾ ਦੋ ਤਰ੍ਹਾਂ ਦਾ ਹੁੰਦਾ ਹੈ — ਇਕ ਹੈ ਕਾਲਾ ਰਾਤ ਦਾ ਹਨੇਰਾ ਤੇ ਦੂਜਾ ਹੈ ਧੁੰਦ ਦਾ ਚਿੱਟਾ ਹਨੇਰਾ। ਕਾਲਾ ਹਨੇਰਾ ਦੀਵੇ ਬਾਲਾਂਗੇ, ਬੱਤੀਆਂ ਜਗਾਵਾਂਗੇ ਤਾਂ ਰਾਤ ਦਾ ਹਨੇਰਾ ਦੀਵੇ ਦਾ ਚਾਨਣ ਤੇ ਸੂਰਜ ਦੀਆਂ ਕਿਰਨਾਂ ਦੂਰ ਕਰ ਦੇਣਗੀਆਂ, ਪਰ ਚੇਤੇ ਰੱਖਿਉ, ਜਦੋਂ ਧੁੰਦ ਚੜ੍ਹ ਕੇ ਆ ਜਾਏ ਤਾਂ ਉਦੋਂ ਸੂਰਜ ਦੀਆਂ ਕਿਰਨਾਂ ਦੀ ਪੇਸ਼ ਵੀ ਨਹੀਂ ਜਾਂਦੀ ਤੇ ਹਕੀਕਤ ਵਿਚ ਕਾਲੇ ਹਨੇਰੇ ਨਾਲੋਂ ਕਈ ਗੁਣਾ ਵੱਧ ਚਿੱਟਾ ਹਨੇਰਾ ਧੁੰਦ ਦਾ ਖ਼ਤਰਨਾਕ ਹੈ। ਦੂਜਾ ਉਦਾਹਰਣ ਉਹਨਾਂ ਕਾਲੇ ਹਨੇਰਿਆਂ ਤੇ ਤਾਰਿਆਂ ਦੀ ਦਿੱਤੀ ਕਿ ਜਿਵੇਂ ਸੂਰਜ ਨਿਕਲਦਾ ਹੈ ਤੇ ਤਾਰੇ ਅਲੋਪ ਹੋ ਜਾਂਦੇ ਹਨ, ਅੰਧਕਾਰ ਚਲਾ ਜਾਂਦਾ ਹੈ। ਗੁਰੂ ਦੇ ਸਿੱਖੋ ! ਧੁੰਦ ਦਾ ਚਿੱਟਾ ਹਨੇਰਾ ਸੀ। ਉਹ ਲੋਕ ਜਿਹੜੇ ਧਰਮ ਦਾ ਭੁਲੇਖਾ ਤਾਂ ਪਾਉਂਦੇ ਸਨ, ਪਰ ਅੰਦਰੋਂ ਅੰਨ੍ਹੇ ਸਨ, ਮੇਰੇ ਗੁਰੂ ਨੇ ਕਿਹਾ ਸੱਚ ਜਾਣੋ, ਇਹ ਲੋਕ ਅਧਰਮੀਆਂ ਤੇ ਕੁਕਰਮੀਆਂ ਨਾਲੋਂ ਵੱਧ ਖ਼ਤਰਨਾਕ ਹਨ। ਜਿਹੜੇ ਧਰਮ ਨੂੰ ਜਾਣ ਕੇ ਵੀ ਧਰਮ ਨੂੰ ਕਮਾਉਂਦੇ ਨਹੀਂ, ਇਹ ਧੁੰਦ ਦੀ ਤਰ੍ਹਾਂ ਹਨ। ਅਸੀਂ ਜਿਨ੍ਹਾਂ ਨੂੰ ਸਮਝ ਕੋਈ ਨਹੀਂ, ਉਹ ਕਾਲੇ ਹਨੇਰੇ ਦੀ ਤਰ੍ਹਾਂ ਹੀ ਹਾਂ। ਬਾਬੇ ਨਾਨਕ ਨੂੰ ਦੋਨਾਂ ਤਰ੍ਹਾਂ ਦਾ ਹਨੇਰਾ ਮਿਲਿਆ। ਜਿਸ ਦਿਨ ਵਿਦਵਾਨ ਪੰਡਿਤ ਮਿਲੇ, ਜਿਸ ਦਿਨ ਮੌਲਵੀ ਮਿਲੇ, ਜਿਸ ਦਿਨ ਮੁਤੱਸਬੀ ਲੋਕ ਮਿਲੇ, ਧਰਮ ਦੀ ਚਰਚਾ ਕਰਦੇ ਸਨ ਪਰ ਹਕੀਕਤ ਇਹ ਹੈ ਕਿ ਉਹਨਾਂ ਦੇ ਅੰਦਰ ਧਰਮ ਨਹੀਂ ਸੀ। ਇਸ ਲਈ ਗੁਰੂ ਸਾਹਿਬ ਨੂੰ ਇਹ ਕਹਿਣਾ ਪਿਆ-

*ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥*

ਦੁਨੀਆਂ ਦੇ ਲੋਕੋ ! ਦੇਖੋ ਆਣ ਕੇ, ਕਿਹੋ ਜਿਹੀ ਹੈਰਾਨੀ ਦੀ ਖੇਡ ਹੈ।

*ਮਨਿ ਅੰਧਾ ਨਾਉ ਸੁਜਾਣੁ॥*

(ਅੰਗ ੪੭੧)

ਮਨ ਵਿਚ ਹਨੇਰਾ ਹੈ ਤੇ ਬਾਹਰੋਂ ਸਿਆਣਾ ਬਣਿਆ ਹੈ। ਧੁੰਦ ਬਾਹਰੋਂ ਦੇਖਣ ਨੂੰ ਚਿੱਟੀ ਲੱਗਦੀ ਹੈ, ਪਰ ਜਦੋਂ ਕੋਈ ਧੁੰਦ ਵਿਚ ਦੇਖਣ ਦਾ ਯਤਨ ਕਰੇ ਤਾਂ ਧੁੰਦ ਬੰਦੇ ਨੂੰ ਮੌਤ ਦੀ ਝੋਲੀ ਵਿਚ ਪਾ ਦਿੰਦੀ ਹੈ। ਉਥੇ ਹਜ਼ੂਰ ਲਈ ਸ਼ਬਦ ਭਾਈ ਗੁਰਦਾਸ ਜੀ ਨੇ ਸਿੰਘ ਵਰਤਿਆ ਹੈ ਤੇ ਮੈਂ ਸੋਚਦਾ ਹਾਂ ਕਿ ਬਾਬਾ ਜਿਹੜੀ ਤੂੰ ਗਰਜ ਸ਼ੇਰ ਦੇ ਰੂਪ ਵਿਚ ਦਿੱਤੀ ਸੀ, ਤੇਰਾ ਇਸ ਸਿੰਘ-ਗਰਜਨਾ ਨੂੰ ਖ਼ਤਮ ਕਰਨ ਦੇ ਲਈ ਕਦੀ ਲਾਹੌਰ ਦੀ ਤੱਤੀ ਤਵੀ ਆਈ, ਕਦੀ ਚਾਂਦਨੀ ਚੌਕ ਆਇਆ, ਕਦੀ ਸਰਸਾ ਦੇ ਪਰਿਵਾਰ ਵਿਛੋੜੇ ਆਏ ਤੇ ਅੱਜ ਕਿਤੇ ਚਮਕੌਰ ਦੀ ਗੜ੍ਹੀ ਆਈ। ਹਕੀਕਤ ਇਹ ਹੈ ਕਿ ਤੇਰੇ ਸ਼ੇਰ ਦੀ ਗਰਜ ਨੂੰ ਖ਼ਤਮ ਕਰਨ ਲਈ ਸਾਰੇ

ਉਪਰਾਲੇ ਕੀਤੇ ਗਏ। ਭਾਈ ਸਾਹਿਬ ਨੇ ਉਥੇ ਸ਼ਬਦ ਵਰਤੇ ਕਿ

*ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।*

ਜਦੋਂ ਗੁਰੂ ਨਾਨਕ ਸਾਹਿਬ ਸ਼ੇਰ ਦੀ ਤਰ੍ਹਾਂ ਗਰਜੇ ਤਾਂ ਉਹਨਾਂ ਦੇ ਸਾਹਮਣੇ ਕੋਈ ਵੀ ਪਾਖੰਡੀ ਜਿਵੇਂ ਸਿੰਘ ਗਰਜੇ ਤੇ ਮਿਰਗ ਦੌੜਦੇ ਹਨ, ਬਾਬੇ ਨਾਨਕ ਦੀ ਗਰਜ ਦੇ ਸਾਹਮਣੇ ਕੋਈ ਵੀ ਖਲੋ ਨਾ ਸਕਿਆ।

ਹੁਣ ਉਸ ਗਰਜ ਦੀ ਆਵਾਜ਼ ਬਾਨੀ ਵਿਚ ਸੁਣੀਏ। ਉਹ ਕਿਹੜੀ ਗਰਜ ਸੀ ? ਸਭ ਤੋਂ ਪਹਿਲਾਂ ਬਾਬੇ ਨੇ ਸਮਾਜ ਦੀ ਦੁਰਦਸ਼ਾ ਨੂੰ ਤੱਕਿਆ, ਇਥੋਂ ਦੇ ਰਾਜ-ਪ੍ਰਬੰਧ ਨੂੰ ਤੱਕਿਆ, ਇਥੋਂ ਦੇ ਲੋਕਾਂ ਦੇ ਕਿਰਦਾਰ ਨੂੰ ਤੱਕਿਆ ਤਾਂ ਉਸਦੀ ਗਰਜ ਰੁਕ ਨਾ ਸਕੀ। ਉਸ ਸਿੰਘ-ਗਰਜ ਨੇ ਪਹਿਲੀ ਆਵਾਜ਼ ਵਿਚ ਕਿਹਾ-

*ਰਾਜੇ ਸੀਹ ਮੁਕਦਮ ਕੁਤੇ॥*
*ਜਾਏ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥*
*ਰਤੁ ਪਿਤੁ ਕੁਤਿਹੋ ਚਟਿ ਜਾਹੁ॥*

(ਅੰਗ ੧੨੮੮)

ਉਸ ਸਿੰਘ-ਗਰਜ ਨੇ ਇਹ ਅੰਮ੍ਰਿਤ ਸ਼ਬਦ ਵਰਤੇ -

*ਕਲਿ ਕਾਤੀ ਰਾਜੇ ਕਾਸਾਈ*

ਸੱਚ ਇਹ ਹੈ ਕਿ ਬਾਬੇ ਨਾਨਕ ਦੀ ਇਸ ਸੱਚ ਦੀ ਗਰਜ ਨੂੰ ਖ਼ਤਮ ਕਰਨ ਲਈ ਸਾਰੇ ਸਾਕੇ ਵਾਪਰੇ।

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*

(ਅੰਗ ੧੪੫)

ਐਮਨਾਬਾਦ ਦੀ ਧਰਤੀ ਰਾਏ ਭੋਏ ਦੀ ਤਲਵੰਡੀ ਤੋਂ ਬਾਅਦ ਆਉਂਦੀ ਹੈ। ਪਹਿਲੀ ਟੱਕਰ ਐਮਨਾਬਾਦ ਦੀ ਧਰਤੀ 'ਤੇ ਬਾਬੇ ਤੇ ਬਾਬਰ ਦੀ ਹੋਈ ਤੇ ਜਿਹੜੇ ਸ਼ਬਦ ਬਾਬੇ ਦੀ ਗਰਜ ਵਿਚੋਂ ਨਿਕਲੇ, ਉਸਨੂੰ ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਦਰਜ ਕਰ ਦਿੱਤਾ। ਬਾਬਰ ਐਮਨਾਬਾਦ ਉਜਾੜਦਾ ਪਿਆ ਸੀ ਤੇ ਗੁਰੂ ਨਾਨਕ ਈਮਾਨ ਦ੍ਰਿੜ੍ਹ ਕਰਾ ਰਹੇ ਸਨ। ਗੁਰੂ ਜੀ ਐਮਨਾਬਾਦ ਵਿਚ ਭਾਈ ਲਾਲੋ ਦੇ ਘਰ ਟਿੱਕੇ। ਸਾਕੇ ਤੋਂ ਪਹਿਲਾਂ ਹਜ਼ੂਰ ਨੇ ਇਹ ਸ਼ਬਦ ਕਹਿ ਦਿੱਤੇ ਕਿ

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

---

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*

ਇਸ ਦੇ ਵਿਚ ਮੇਰੇ ਬਾਬਾ ਜੀ ਨੇ ਬਚਨ ਕਿਹਾ ਸੀ ਕਿ ਲਾਲੋ !

*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥*

ਤੇ ਉਸ ਦਿਨ ਇਹ ਵੀ ਬਚਨ ਕਿਹਾ ਸੀ–

*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥*
*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥*

(ਅੰਗ ੭੨੨)

ਅੱਜ ਐਮਨਾਬਾਦ ਦਾ ਸਾਕਾ ਵਾਪਰ ਗਿਆ ਹੈ। ਅੱਜ ਫਿਰ ਰਬਾਬ ਗੂੰਜੀ ਹੈ। ਮਰਦਾਨਿਆ, ਰਬਾਬ ਛੇੜ, ਅੱਜ ਇਹ ਜਮਦੂਤ ਬਣ ਕੇ ਆਇਆ ਹੈ। ਜੇ ਸਮੇਂ ਨਾਲ ਅਸੀਂ ਸੱਚ ਨਾ ਦੱਸਿਆ ਤਾਂ ਫਿਰ ਸੱਚ ਸਦਾ ਲਈ ਅਲੋਪ ਹੋ ਜਾਵੇਗਾ। ਉਥੇ ਸਿੰਘ-ਗਰਜ ਦੇ ਸ਼ਬਦ ਸਨ–

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*

ਉਥੇ ਸ਼ਬਦ ਸਨ ਬਾਬੇ ਦੇ ਹਿਰਦੇ ਦੀ ਵੇਦਨਾ–

*ਏਤੀ ਮਾਰ ਪਈ ਕਰਲਾਣੈ ਤੈਂ ਕੀ ਦਰਦੁ ਨ ਆਇਆ॥*

ਗੁਰਮੁਖੋ ! ਇਕ ਸ਼ਬਦ ਸੀ–

*ਜਮੁ ਕਰਿ ਮੁਗਲੁ ਚੜਾਇਆ*

ਤੇ ਦੂਜਾ ਸ਼ਬਦ ਸੀ–

*ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨਾ ਕਾਈ॥*

(ਅੰਗ ੩੬੦)

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਬਾਬਰ ਜਮਦੂਤ ਬਣ ਕੇ ਅਤੇ ਇਸਦੇ ਸਿਪਾਹੀ ਹਲਕੇ ਕੁੱਤੇ ਬਣ ਕੇ ਆਏ ਹਨ। ਹਿੰਦੋਸਤਾਨ ਦੇ ਲੋਕੋ ! ਜਦੋਂ ਇਥੋਂ ਦੀਆਂ ਬਹੂ-ਬੇਟੀਆਂ ਦੀ ਅਤੇ ਇਥੋਂ ਦੇ ਨੌਜਵਾਨਾਂ ਦੇ, ਬਜ਼ੁਰਗਾਂ ਦੇ ਚਿੱਥੜੇ ਉਡਾਏ ਤਾਂ ਬਾਬੇ ਨੇ ਕਿਹਾ ਸਬਰ ਕਰ ਬਾਬਰ, ਤੂੰ ਰਤਨਾਂ ਵਰਗੇ ਸਰੀਰਾਂ ਨੂੰ ਤੋੜ ਕੇ ਰੱਖ ਦਿੱਤਾ ਹੈ। ਬਾਬੇ ਤੇ ਬਾਬਰ ਦੀ ਪਹਿਲੀ ਟੱਕਰ ਹੋਈ। ਫਿਰ ਇਹ ਟੱਕਰ ਵਿਅਕਤੀਗਤ ਨਹੀਂ ਸੀ, ਇਹ ਟੱਕਰ ਪੁਸ਼ਤ ਦਰ ਪੁਸ਼ਤ ਚੱਲੀ। ਬਾਬੇ ਨਾਲ ਬਾਬਰ ਟੱਕਰਿਆ ਤੇ ਬਾਬਰ ਦੇ ਪੁੱਤਰਾਂ ਨਾਲ ਬਾਬਰ ਦੇ ਪੁੱਤਰ

ਟਕਰੇ।

ਦੂਜੇ ਪਾਤਿਸ਼ਾਹ ਗੁਰੂ ਅੰਗਦ ਦੇਵ ਜੀ ਅੱਜ ਖਡੂਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਹਮਾਯੂੰ ਕਨੌਜ ਦੇ ਮੈਦਾਨ ਵਿਚੋਂ ਹਾਰ ਕੇ ਆਇਆ ਹੈ ਤੇ ਗੁਰੂ ਨਾਨਕ ਸਾਹਿਬ ਦੀ ਜੋਤ ਨੇ ਕੋਈ ਪ੍ਰਵਾਹ ਨਹੀਂ ਕੀਤੀ ਬਾਬਰਕਿਆਂ ਦੀ। ਹਮਾਯੂੰ ਨੇ ਆਪਣੀ ਤਲਵਾਰ ਦੇ ਮੁੱਠੇ 'ਤੇ ਹੱਥ ਰੱਖਿਆ ਹੈ ਤੇ ਇਸ ਬਾਬੇ ਨੇ ਬੋਲ ਕੇ ਕਿਹਾ ਸੀ ਕਿ ਜਿਹੜੀ ਤਲਵਾਰ ਅੱਜ ਫ਼ਕੀਰ 'ਤੇ ਚੁੱਕਣ ਲੱਗਾ ਹੈਂ, ਇਹ ਤਲਵਾਰ ਸ਼ੇਰ ਸ਼ਾਹ ਸੂਰੀ ਦੇ ਸਾਹਮਣੇ ਖੁੰਡੀ ਕਿਉਂ ਹੋ ਗਈ ਸੀ ?

ਮੇਰੇ ਧੰਨ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਆ ਗਏ ਹਨ। ਇੱਧਰ ਬਾਬੇ ਕਿਆਂ ਵਿਚੋਂ ਗੁਰੂ ਅਰਜਨ ਦੇਵ ਜੀ ਤਖ਼ਤ 'ਤੇ ਬੈਠੇ ਹਨ ਤੇ ਦੂਜੇ ਪਾਸੇ ਬਾਬਰਕਿਆਂ ਵਿਚੋਂ ਜਹਾਂਗੀਰ ਦਿੱਲੀ ਦੇ ਤਖ਼ਤ 'ਤੇ ਬੈਠਾ ਹੈ। ਅੱਜ ਤੀਜੀ ਟੱਕਰ ਬਾਬੇ ਤੇ ਬਾਬਰ ਦੀ ਲਾਹੌਰ ਦੀ ਧਰਤੀ 'ਤੇ ਹੋਣ ਲੱਗੀ ਹੈ। ਧੰਨ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ, ਉਹਨਾਂ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ ਗਿਆ ਹੈ ਤੇ ਉਹਨਾਂ ਨੂੰ ਸ਼ਹੀਦ ਕਰਨ ਦਾ ਹੁਕਮ ਜਿਹੜਾ ਦਿੱਤਾ ਗਿਆ ਹੈ, ਉਸ ਅਨੁਸਾਰ ਇਹਨਾਂ ਨੂੰ ਇਸ ਢੰਗ ਨਾਲ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਏ ਕਿ ਇਹਨਾਂ ਦੇ ਖ਼ੂਨ ਦਾ ਇਕ ਵੀ ਤੁਬਕਾ ਧਰਤੀ 'ਤੇ ਨਾ ਡਿੱਗੇ। ਧੰਨ ਗੁਰੂ ਅਰਜਨ ਸਾਹਿਬ ਲਾਹੌਰ ਗਏ ਸਨ। ਤਿੰਨ ਤਰੀਕਿਆਂ ਨਾਲ ਸ਼ਹੀਦ ਕੀਤਾ ਹੈ। ਪਹਿਲਾ ਇਹਨਾਂ ਨੇ ਗਰਮ ਲੋਹ ਕੀਤੀ। ਦੂਜਾ ਇਹਨਾਂ ਨੇ ਦੇਗ ਪਾਣੀ ਭਰ ਕੇ ਉਬਾਲੀ ਤੇ ਤੀਜਾ ਗੁਰੂ ਦੇ ਸੀਸ ਵਿਚ ਗਰਮ ਰੇਤਾ ਪਾਇਆ ਗਿਆ। ਤੱਪਦੀ ਲੋਅ ਹੈ, ਤੱਪਦੀ ਦੇਗ ਹੈ ਤੇ ਸੀਸ ਵਿਚ ਗਰਮ ਰੇਤਾ ਹੈ। ਇਥੇ ਇਕ ਗੱਲ ਕਦੀ ਨਾ ਭੁੱਲੋ ਕਿ ਤੱਤੀ ਲੋਅ 'ਤੇ ਬੈਠਣ ਵਾਲਾ ਗੁਰੂ ਅੱਜ ਸੀਸ 'ਤੇ ਰੇਤਾ ਪੁਆ ਕੇ ਸ਼ਬਦ ਵਰਤਦਾ ਪਿਆ ਹੈ-

*ਤੇਰਾ ਕੀਆ ਮੀਠਾ ਲਾਗੈ॥*
*ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*

(ਅੰਗ ੩੯੪)

ਲੋਕ ਤਾਂ ਜਹਾਂਗੀਰ ਨੇ ਪਤਾ ਨਹੀਂ ਕਿੰਨੇ ਖ਼ਤਮ ਕੀਤੇ ਹੋਣਗੇ, ਪਰ ਸੁਰਤ ਤੇ ਸ਼ਬਦ ਦਾ ਅਭਿਆਸੀ ਗੁਰੂ ਅਰਜਨ ਦੇਵ ਵਰਗਾ ਕੋਈ ਨਹੀਂ ਜਿਹੜਾ ਤੱਤੀ ਤਵੀ 'ਤੇ ਬੈਠਕੇ ਵੀ ਆਪਣੇ ਅੰਦਰ ਨੂੰ ਡੋਲਣ ਨਹੀਂ ਦਿੰਦਾ। ਇਹੀ ਜੋਤ ਹੈ ਜਿਹੜੀ ਪੁੱਤਰਾਂ ਦੇ ਟੁਕੜੇ-ਟੁਕੜੇ ਹੁੰਦਿਆਂ ਹੋਇਆਂ ਵੀ ਰੱਬ ਦਾ ਸ਼ੁਕਰ ਕਰੇ। ਹਜ਼ੂਰ ਤੱਤੀ ਤਵੀ 'ਤੇ ਬੈਠੇ ਹਨ। ਇਥੇ ਇਕ ਵਿਦਵਾਨ ਨੇ ਬੜੇ ਸੋਹਣੇ ਸ਼ਬਦ ਕਹੇ ਹਨ। ਕਹਿੰਦੇ ਹਨ ਕਿ ਸਾਈਂ ਮੀਆਂ ਮੀਰ ਜੀ ਆਏ ਹਨ ਤੇ ਕ੍ਰਿਪਾਲੂ ਦਾਤਾ ਜੀ ਦੇ ਤਨ 'ਤੇ ਰੇਤ ਦੀ ਬਰਸਾਤ ਪਈ ਹੁੰਦੀ ਹੈ। ਸਾਰਾ ਤਨ ਛਾਲੇ ਛਾਲੇ ਹੋਇਆ ਹੈ। ਉਸ ਸਮੇਂ ਸਾਈਂ ਮੀਆਂ ਮੀਰ ਦੇ ਸ਼ਬਦ ਸਨ - ਦਾਤਾ ਜੀ ! ਇਹ ਕੀ ਖੇਡ ਵਰਤਾਉਣ ਲੱਗੇ ਹੋ ? ਕਹਿਣ ਲੱਗੇ ਸਾਈਂ ਜੀ ! ਜਿੰਨਾ ਬੀਜ ਨਰੋਆ ਪਾਵਾਂਗੇ, ਉੱਨੀ

ਫ਼ਸਲ ਬੜੀ ਚੰਗੀ ਪੈਦਾ ਹੋਵੇਗੀ। ਹੇ ਸੱਚੀ ਸਰਕਾਰ ! ਮੈਂ ਸਮਝਿਆ ਨਹੀਂ ਕਿ ਬੀਜ ਨਰੋਏ ਪਾਉਣ ਦਾ ਮਤਲਬ ਕੀ ਹੈ? ਕਹਿਣ ਲੱਗੇ- ਇਕ ਪਾਸੇ ਮੈਂ ਸੰਸਾਰ ਨੂੰ ਗੁਰਬਾਣੀ ਦਾ ਬੋਧ ਗੁਰੂ ਗ੍ਰੰਥ ਸਾਹਿਬ ਦੇ ਕੇ ਚੱਲਿਆ ਹਾਂ ਤੇ ਦੂਜੇ ਪਾਸੇ ਇਸ ਸੰਸਾਰ ਨੂੰ ਮੈਂ ਕੁਰਬਾਨੀ ਦੀ ਜਾਚ ਸਿਖਾਉਣ ਲੱਗਾ ਹਾਂ। ਮਹਾਰਾਜ ਬੀਜ ਕਿਹੜਾ? ਸ਼ਬਦ ਸਨ, ਸਾਈਂ ਜੀ ! ਅੱਜ ਪੰਜਵੇਂ ਜਾਮੇ ਵਿਚ ਮੈਂ ਕੁਰਬਾਨੀ ਦਾ ਬੀਜ ਪਾਉਣ ਲੱਗਾ ਹਾਂ। ਤੁਸੀਂ ਦੇਖਿਓ, ਇਸ ਬੀਜ ਨੇ ਰੁੱਖ ਬਣਨਾ ਹੈ, ਇਸਦੇ ਇਕ ਫੱਲ ਨੇ ਚਾਂਦਨੀ ਚੌਕ ਜਾ ਕੇ ਕੁਰਬਾਨੀ ਦੇਣੀ ਹੈ। ਇਸਦੇ ਦੋ ਫੁੱਲ ਜਿਹੜੇ ਹਨ, ਉਹ ਚਮਕੌਰ ਦੀ ਜੰਗ ਵਿਚ ਆਪਣੇ ਤਨ ਕਟਾ ਕੇ ਸ਼ਹੀਦ ਹੋਣਗੇ ਤੇ ਦੋ ਅੱਧ ਖਿੜੇ ਫੁੱਲ ਮੇਰੇ ਰੁੱਖ ਨੂੰ ਲੱਗਣਗੇ ਜਿਸਨੂੰ ਵਕਤ ਦੀ ਹਕੂਮਤ ਤੋੜ ਕੇ ਨੀਹਾਂ ਵਿਚ ਚਿਣ ਦੇਵੇਗੀ। ਚੇਤੇ ਰੱਖੀਂ, ਮੈਂ ਆਪਣੇ ਘਰ ਦੇ ਆਪਣੇ ਤੋਂ ਬਿਨਾਂ ਪੰਜ ਜੀਆਂ ਦਾ ਖ਼ੂਨ ਦੇ ਕੇ ਇਸ ਰੁੱਖ ਨੂੰ ਇੰਨਾ ਕੁ ਪ੍ਰਫੁੱਲਿਤ ਕਰ ਦੇਵਾਂਗਾ ਕਿ ਰਹਿੰਦੀ ਦੁਨੀਆਂ ਤੱਕ ਸ਼ਹੀਦਾਂ ਦਾ ਖ਼ੂਨ ਨਹੀਂ ਮੁੱਕਣਾ ਤੇ ਮੇਰੇ ਕੁਰਬਾਨੀ ਦੇ ਰੁੱਖ ਨੇ ਕਦੀ ਨਹੀਂ ਸੁੱਕਣਾ। ਐਵੇਂ ਨਹੀਂ ਪੁੱਤਰ ਸਾਹਮਣੇ ਟੁੱਕੜੇ-ਟੁੱਕੜੇ ਕਰਾ ਲਏ, ਉਹਨਾਂ ਦੀਆਂ ਰਗਾਂ ਵਿਚ ਤੱਤੀ ਤਵੀ 'ਤੇ ਬੈਠਣ ਵਾਲੇ ਦਾ ਖ਼ੂਨ ਸੀ। ਐਵੇਂ ਨਹੀਂ ਨੀਹਾਂ ਵਿਚ ਲਲਕਾਰੇ ਮਾਰਦੇ ਸ਼ਹੀਦ ਹੋ ਗਏ।

ਗੁਰੂ ਅਰਜਨ ਦੇਵ ਜੀ ਸ਼ਹੀਦ ਹੋ ਗਏ ਹਨ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਹੁਣ ਬਾਬੇਕਿਆਂ ਦੇ ਘਰ ਵਿਚ ਗੁਰੂ ਹਰਿਗੋਬਿੰਦ ਸਾਹਿਬ ਆਏ ਹਨ। ਉਧਰ ਜਹਾਂਗੀਰ ਦਾ ਪੁੱਤਰ ਸ਼ਾਹਜਹਾਂ ਆ ਗਿਆ। ਟੱਕਰ ਬੜੀ ਕਸਵੀਂ ਹੋਈ। ਇਕੱਲੀ ਤੱਤੀ ਤਵੀ 'ਤੇ ਗੱਲ ਨਾ ਮੁੱਕੀ। ਅੱਜ ਮੇਰੇ ਧੰਨ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ ਨੇ ਚਾਰ ਜੰਗ ਲੜੇ। ਗੁਰੂ ਅਰਜਨ ਦੇਵ ਜੀ ਦੇ ਸ਼ਬਦ ਉਹਨਾਂ ਨੇ ਸੱਚ ਕਰਕੇ ਦਿਖਾਏ। ਸ਼ਬਦ ਕਹੇ ਸਨ ਕਿ ਹੇ ਬਾਬਰ ! ਦੇਖ ਤੂੰ ਮੇਰੀ ਕੁਝ ਸਮੇਂ ਲਈ ਆਵਾਜ਼ ਰੋਕ ਸਕਦਾ ਹੈਂ। ਇਹ ਤੇਰਾ ਭੁਲੇਖਾ ਹੈ। ਵਕਤ ਦੀ ਰਫ਼ਤਾਰ ਨੂੰ ਕੌਣ ਰੋਕੇਗਾ ? ਖ਼ਿਆਲਾਂ ਦੀ ਲਲਕਾਰ ਕੌਣ ਰੋਕੇਗਾ? ਮੇਰੇ ਹਰਿਗੋਬਿੰਦ ਦੀ ਤਲਵਾਰ ਕੌਣ ਰੋਕੇਗਾ ? ਅੱਜ ਬਾਬੇ ਕਿਆਂ ਨੇ ਤਲਵਾਰ ਫੜੀ ਹੈ। ਚਾਰ ਜੰਗ ਉਹਨਾਂ ਨੇ ਲੜੇ ਤੇ ਚਾਰੇ ਜੰਗਾਂ ਵਿਚ ਬਾਬਰ ਕੇ ਹਾਰੇ, ਬਾਬੇ ਕਿਆਂ ਦੀ ਜਿੱਤ ਹੋਈ।

ਸਮਾਂ ਲੰਘਦਾ ਗਿਆ। ਇੱਧਰ ਬਾਬਰ ਕਿਆਂ ਵਿਚੋਂ ਜਹਾਂਗੀਰ ਦਾ ਪੋਤਾ ਔਰੰਗਜ਼ੇਬ ਦਿੱਲੀ ਦੇ ਤਖ਼ਤ 'ਤੇ ਬੈਠ ਗਿਆ ਤੇ ਉਧਰ ਬਾਬੇ ਕਿਆਂ ਵਿਚੋਂ ਗੁਰੂ ਅਰਜਨ ਦੇਵ ਜੀ ਦਾ ਪੋਤਾ ਗੁਰੂ ਤੇਗ਼ ਬਹਾਦਰ ਆ ਗਿਆ। ਆਪ ਸਭ ਨੂੰ ਪਤਾ ਹੈ ਕਿ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਤੁਰੇ ਹਨ। ਲਾਲਾ ਦੌਲਤ ਰਾਏ ਦੇ ਸ਼ਬਦ ਕੰਨਾਂ ਵਿਚ ਗੂੰਜਦੇ ਹਨ। ਉਹ ਕਹਿੰਦਾ ਹੈ ਕਿ ਅੱਜ ਤੱਕ ਲੋਕ ਇਹੀ ਕਹਿੰਦੇ ਹਨ ਕਿ ਉਲਟੀ ਗੰਗਾ ਬਹਿ ਗਈ ਹੈ, ਪਰ ਪਤਾ ਨਹੀਂ ਇਸਦੇ ਅਰਥ ਕੀ ਸਨ ? ਉਹ ਕਹਿੰਦਾ ਹੈ - ਦੁਨੀਆਂ ਦੇ ਲੋਕੋ ! ਜੇ ਉਲਟੀ ਗੰਗਾ ਵਹਿਣ ਦੇ ਅਰਥ ਦੇਖਣੇ ਹਨ ਤਾਂ ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ ਨੂੰ ਤੱਕੋ। ਤੁਹਾਨੂੰ ਪਤਾ ਲੱਗ ਜਾਏਗਾ ਕਿ ਉਲਟੀ ਗੰਗਾ ਵਹਿਣ ਦੇ ਅਰਥ ਕੀ ਹਨ। ਉਸ ਨੇ ਸ਼ਬਦ ਵਰਤੇ ਸਨ-

ਆਜ ਤੱਕ ਯੇਹ ਤੋ ਸੁਨਾ ਹੈ ਕਿ ਕਾਤਲ ਮਕਤੂਲ ਕੇ ਪਾਸ ਜਾਏ ਪਰ ਯੇਹ ਨਹੀ ਸੁਨਾ ਕਿ ਮਕਤੂਲ ਕਾਤਲ ਕੇ ਪਾਸ ਜਾਏ। ਐਸਾ ਕਰਕੇ ਗੁਰੂ ਤੇਗ਼ ਬਹਾਦਰ ਜੀ ਨੇ ਉਲਟੀ ਗੰਗਾ ਬਹਾ ਦੀ। ਮੈਂ ਕਈ ਵਾਰੀ ਬੇਨਤੀ ਕਰਦਾ ਹੁੰਦਾ ਹਾਂ ਕਿ ਐ ਸਿੱਖ ਜਗਤ ! ਤੈਨੂੰ ਬਾਬੇ ਨੇ ਕੋਈ ਗੱਲ ਕਹਿਣ ਤੋਂ ਪਹਿਲਾਂ ਆਪਣੇ ਤਨ 'ਤੇ ਹੰਢਾ ਕੇ ਦੱਸੀ ਹੈ। ਜੇ ਤੈਨੂੰ ਸ਼ਬਦ ਕਹੇ ਸਨ-

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥*

(ਅੰਗ ੭੫੭)

ਤਾਂ ਸੱਚ ਜਾਣੀ, ਪਹਿਲਾਂ ਅੱਗ 'ਤੇ ਬੈਠ ਕੇ ਤੈਨੂੰ ਦਿਖਾਇਆ। ਅੱਜ ਬਾਬੇ ਕਿਆਂ ਤੇ ਬਾਬਰ ਕਿਆਂ ਦੇ ਸਵਾਲ ਜਵਾਬ ਹੋਏ। ਇਥੇ ਬੜਾ ਸੋਹਣਾ ਇਕ ਵਿਦਵਾਨ ਨੇ ਸ਼ਬਦ ਕਿਹਾ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਤੇਗ਼ ਆਈ। ਕ੍ਰਿਪਾਲੂ ਦਾਤਾ ਜੀ ਨੇ ਔਰੰਗਜ਼ੇਬ ਨੂੰ ਮੁਖ਼ਾਤਬ ਕਰਕੇ ਇਹ ਸ਼ਬਦ ਕਹੇ ਹਨ। ਅੱਜ ਬਾਬੇਕਿਆਂ ਪਿੰਜਰੇ ਵਿਚੋਂ ਨਿਕਲਿਆ। ਉਸਨੇ ਖੂਹੀ 'ਤੇ ਇਸ਼ਨਾਨ ਕੀਤਾ ਤੇ ਜਦੋਂ ਤੇਗ਼ ਤਿੱਖੀ ਕਰਦੇ ਹਨ ਤੇ ਨਾਲ ਕਿਹਾ ਸੱਜਣਾ, ਮੈਨੂੰ ਤੇਗ਼ ਤਿੱਖੀ ਕਰਕੇ ਡਰਾ ਨਾ, ਮੇਰਾ ਨਾਮ ਤੇਗ਼ ਬਹਾਦਰ ਹੈ। ਸ਼ਬਦ ਕੀ ਸਨ ? ਕਰਤਾਰਪੁਰ ਦੀ ਧਰਤੀ 'ਤੇ ਸਨ, ਜਦੋਂ ਚੌਥਾ ਜੰਗ ਹੋਇਆ – "ਤੇ ਮੈਂ ਆਪਣੇ ਹੱਥ ਵਿਚ ਤੇਗ਼ ਫੜ ਕੇ ਦੁਸ਼ਮਨ ਦਾ ਟਾਕਰਾ ਕੀਤਾ। ਮੈਂ ਤੇਗ਼ ਚਲਾਉਣ ਵਿਚ ਵੀ ਬਹਾਦਰ ਹਾਂ ਤੇ ਘਬਰਾਈਂ ਨਾ ਕਿਤੇ ਮੈਂ ਡੋਲ ਨਾ ਜਾਵਾਂ, ਸੱਚ ਜਾਣੀ, ਅੱਜ ਮੈਂ ਗਰਦਨ ਲੈ ਕੇ ਆਇਆ ਹਾਂ। ਮੈਂ ਤੇਗ਼ ਉਠਾਉਣ ਵਿਚ ਵੀ ਬਹਾਦਰ ਹਾਂ। ਪਰ ਇਕ ਗੱਲ ਚੇਤੇ ਰੱਖੀਂ, ਤੂੰ ਤੇਗ਼ ਲਿਸ਼ਕਾ ਕੇ ਕਿਸ ਨੂੰ ਡਰਾਉਂਦਾ ਹੈਂ ?" ਉਸ ਕਵੀ ਦੇ ਬਚਨ ਮੈਨੂੰ ਟੁੰਬ ਗਏ। ਉਸਦੇ ਸ਼ਬਦ ਸਨ ਕਿ ਗੁਰੂ ਤੇਗ਼ ਬਹਾਦਰ ਦੇ ਬਚਨ ਹਨ ਕਿ

*ਮੈਂ ਹਾਂ ਤੇਗ਼ ਤੇ ਕੱਢ ਲੈ ਤੇਗ਼ ਤੂੰ ਵੀ, ਇਕ ਦੋ ਨਹੀਂ, ਪਰਖ ਲੈ ਸੌ ਤੇਗ਼ਾਂ।*
*ਮੈਨੂੰ ਲਕਬ ਹੈ ਤੇਗ਼ ਬਹਾਦਰੀ ਦਾ, ਮੇਰੇ ਸਾਹਮਣੇ ਟਿਕ ਨਹੀਂ ਸਕਦੀਆਂ ਹੋਰ ਤੇਗ਼ਾਂ।*
*ਮੈਂ ਤਾਂ ਜੰਮਦਿਆਂ ਤੇਗ਼ਾਂ ਦੀ ਛਾਂ ਮਾਣੀ, ਦੇਖ ਬਾਪੂ ਦੀਆਂ ਪਹਿਲੀਆਂ ਦੋ ਤੇਗ਼ਾਂ।*

ਤੂੰ ਡਰਾਉਂਦਾ ਹੈਂ, ਮੇਰੇ ਬਾਪੂ ਨੇ ਦੋ ਤੇਗਾਂ ਪਾਈਆਂ ਸਨ।

*ਮੇਰੇ ਪਿਤਾ ਦੀ ਅਣਖ ਬਹਾਦਰੀ 'ਤੇ, ਰਿਹਾ ਪਰਖਦਾ ਤੇਰਾ ਪਿਉ ਤੇਗ਼ਾਂ।*
*ਹੁਣ ਵੀ ਦੇਖੀਂ ਆਉਂਦੇ ਭਵਿੱਖ ਅੰਦਰ, ਮੇਰੇ ਪੁੱਤਰ ਨੇ ਵਾਹੁਣੀਆਂ ਉਹ ਤੇਗ਼ਾਂ।*
*ਉਸਦੀ ਤੇਗ਼ ਵਿਚੋਂ ਜਿਹੜੀ ਤੇਗ਼ ਨਿਕਲੂ, ਲੱਖਾਂ ਲਏਗੀ ਤੇਰੀਆਂ ਖੋਹ ਤੇਗ਼ਾਂ।*

ਲੱਖਾਂ ਤੇਗ਼ਾਂ ਦਾ ਮੁਕਾਬਲਾ ਗੁਰੂ ਤੇਗ਼ ਬਹਾਦਰ ਦੇ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ ਨੇ ਕਰਨਾ ਹੈ। ਗੁਰੂ ਗੋਬਿੰਦ ਰਾਏ ਜੀ ਗੱਦੀ ਦੇ ਵਾਰਿਸ ਬਣੇ। ਅੱਜ ਬਾਬਰ ਕਿਆਂ ਦਾ ਮਾਲਕ ਔਰੰਗਜ਼ੇਬ ਹੈ ਤੇ ਬਾਬੇ ਦੇ ਘਰ ਦਾ ਦਾਸ ਗੁਰੂ ਗੋਬਿੰਦ ਰਾਏ ਹੈ। ਗੁਰੂ ਕਲਗੀਧਰ ਜੀ ਕਹਿਣ ਲੱਗੇ ਅੱਜ ਮੇਰੇ ਬਾਪੂ ਨੇ ਬਾਬਰ ਕਿਆਂ ਦੇ ਸਿਰ ਦੇ ਉੱਪਰ ਆਪਣੇ ਤਨ ਦਾ ਠਿੱਕਰਾ ਭੰਨ

ਦਿੱਤਾ ਹੈ ਤੇ ਬਾਬਰਕੇ ਯਾਦ ਕਰਨਗੇ ਕਿ ਜੋ ਕੁਝ ਮੇਰਾ ਬਾਪ ਕਰ ਗਿਆ ਹੈ, ਉਹੋ ਜਿਹਾ ਸਾਕਾ ਨਾ ਕਿਸੇ ਨੇ ਪਹਿਲਾਂ ਕੀਤਾ ਹੈ ਤੇ ਨਾ ਕਦੀ ਆਉਣ ਵਾਲੇ ਸਮੇਂ ਵਿਚ ਕੋਈ ਕਰੇਗਾ। ਸ਼ਬਦ ਵਰਤੇ–

*ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭੁ ਪੁਰ ਕੀਯਾ ਪਯਾਨ।*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ।*

ਬਾਬਰ ਕਿਆਂ ਦੀ ਜੈ ਜੈਕਾਰ ਨਹੀਂ, ਇਥੇ ਬਾਬੇ ਕਿਆਂ ਦੀ ਠਿੱਕਰੇ ਭੰਨਣ ਵਾਲਿਆਂ ਦੀ ਜੈ ਜੈਕਾਰ ਹੈ।

ਗੁਰੂ ਗੋਬਿੰਦ ਰਾਏ ਜੀ ਆਨੰਦਪੁਰ ਦੀ ਧਰਤੀ 'ਤੇ ਬਿਰਾਜਮਾਨ ਹਨ। ਕ੍ਰਿਪਾਲੂ ਦਾਤਾ ਜੀ ਨੇ ਪਿਤਾ ਦੀ ਨਗਰੀ ਆਨੰਦਪੁਰ ਸਾਹਿਬ ਵਿਖੇ ਰਣਜੀਤ ਨਗਾਰੇ ਵਜਾਏ ਹਨ। ਇਥੇ ਪ੍ਰਸਾਦੀ ਹਾਥੀ ਆਏ ਹਨ। ਇਥੇ ਹੋਲੇ ਮਹੱਲੇ ਕੱਢੇ ਗਏ ਹਨ। ਮੇਰੇ ਦਾਤਾ ਪਉਂਟਾ ਸਾਹਿਬ ਦੀ ਧਰਤੀ 'ਤੇ ਗਏ ਹਨ। ਪਹਿਲੀ ਜੰਗ ਭੰਗਾਣੀ ਦੀ ਲੜੀ ਹੈ ਤੇ ਜਿਸ ਦਿਨ ਗੁਰੂ ਜੰਗ ਜਿੱਤ ਕੇ ਆਏ ਹਨ, ਉਹਨਾਂ ਨੇ ਆਪਣੀ ਰਸਨਾ ਤੋਂ ਬਚਨ ਕਹੇ ਹਨ ਕਿ

*ਭਈ ਜੀਤ ਮੇਰੀ ਕ੍ਰਿਪਾ ਕਾਰ ਤੇਰੀ।*

ਜਦੋਂ ਜਿੱਤ ਕੇ ਘਰ ਆਏ ਹਨ ਤਾਂ ਆਉਂਦਿਆਂ ਖ਼ਬਰ ਮਿਲੀ ਹੈ, ਹੇ ਦਾਤਾ ਜੀ ! ਉਸ ਅਕਾਲ ਪੁਰਖ ਦੀ ਕ੍ਰਿਪਾ ਦੇ ਸਦਕਾ ਅੱਜ ਤੁਹਾਡੇ ਘਰ ਮਾਲਕ ਨੇ ਇਕ ਪੁੱਤਰ ਦੀ ਦਾਤ ਦਿੱਤੀ ਹੈ, ਜਿਨ੍ਹਾਂ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋਣਾ ਹੈ। ਸਾਹਿਬ ਕ੍ਰਿਪਾਲੂ ਜੀ ਨੂੰ ਖ਼ਬਰ ਮਿਲੀ ਕਿ ਮਾਲਕ ਨੇ ਪੁੱਤਰ ਦੀ ਦਾਤ ਦਿੱਤੀ ਹੈ ਤਾਂ ਹੱਸ ਕੇ ਕਹਿਣ ਲੱਗੇ ਕਿ ਮੇਰੇ ਇਸ ਲਾਲ ਦਾ ਨਾਮ ਅਜੀਤ ਰੱਖਿਉ। ਅੱਜ ਮੈਂ ਪਹਿਲੀ ਜੰਗ ਜਿੱਤ ਕੇ ਆਇਆ ਹਾਂ। ਚੇਤੇ ਰੱਖਿਓ, ਮੇਰੇ ਲਾਲ ਨੂੰ ਕਦੀ ਮੌਤ ਵੀ ਜਿੱਤ ਨਹੀਂ ਸਕੇਗੀ। ਮੌਤ ਨੂੰ ਵੀ ਇਹ ਖਿੜੇ ਮੱਥੇ ਪ੍ਰਵਾਨ ਕਰੇਗਾ।

ਸਮੇਂ ਨੇ ਕਰਵਟ ਲਈ। 1690 ਨੂੰ ਬਾਬਾ ਜੁਝਾਰ ਸਿੰਘ ਜੀ ਦਾ ਜਨਮ ਹੋਇਆ। ਆਨੰਦਪੁਰ ਸਾਹਿਬ ਦੀ ਧਰਤੀ 'ਤੇ ਰੌਣਕਾਂ ਲੱਗ ਗਈਆਂ। ਪਰ ਬਦਕਿਸਮਤੀ ਹੈ ਕਿ ਜਿਸ ਤਿਲਕ ਦੀ ਖ਼ਾਤਰ ਇੰਨੀ ਵੱਡੀ ਕੁਰਬਾਨੀ ਕੀਤੀ, ਅੱਜ ਉਹੀ ਪਹਾੜੀ ਰਾਜੇ ਆਨੰਦਪੁਰ ਸਾਹਿਬ ਨੂੰ ਘੇਰਾ ਪਾਈ ਬੈਠੇ ਹਨ। ਇੱਧਰ ਔਰੰਗਜ਼ੇਬ ਨੂੰ ਇਹਨਾਂ ਨੇ ਕਹਿ ਦਿੱਤਾ ਹੈ ਕਿ ਕਿਸੇ ਦਿਨ ਇਹ ਤੇਰੇ ਰਾਜ ਭਾਗ ਨੂੰ ਖ਼ਤਮ ਕਰ ਦੇਣਗੇ। ਬਾਈਧਾਰ ਦੇ ਪਹਾੜੀ ਰਾਜੇ, ਸੂਬਾ ਲਾਹੌਰ, ਸੂਬਾ ਸਰਹੰਦ ਦਿੱਲੀ ਤੋਂ ਆਈ ਹੋਈ ਸ਼ਾਹੀ ਫ਼ੌਜ ਨੇ ਆਨੰਦਪੁਰ ਸਾਹਿਬ ਦੀ ਧਰਤੀ ਨੂੰ ਘੇਰਾ ਪਾ ਲਿਆ। ਨਾ ਕੋਈ ਬਾਹਰੋਂ ਅੰਨ ਆ ਸਕਦਾ ਹੈ, ਨਾ ਕੋਈ ਪਾਣੀ ਦਾ

ਪ੍ਰਬੰਧ ਹੈ। ਸਮਾਂ ਨਿਕਲਿਆ ਹੈ ਪਰ ਮੇਰੇ ਕਲਗੀ ਵਾਲੇ ਸੱਚੇ ਪਾਤਿਸ਼ਾਹ ਅਕਾਲ ਦਾ ਸ਼ੁਕਰ ਕਰਦੇ ਹੋਏ, ਰੱਬ ਦੇ ਭਾਣੇ ਨੂੰ ਖਿੜੇ ਮੱਥੇ ਪ੍ਰਵਾਨ ਕਰਦਿਆਂ ਮਾਲਕ ਦੀ ਰਜ਼ਾ ਵਿਚ ਟਿੱਕੇ ਰਹੇ ਹਨ। ਇੰਨੀ ਕੁ ਭੁੱਖ ਆ ਗਈ ਕਿ ਜਿਹੜਾ ਪ੍ਰਸਾਦੀ ਹਾਥੀ ਕਲਗੀ ਵਾਲੇ ਦੇ ਸੀਸ 'ਤੇ ਚੌਰ ਕਰਦਾ ਸੀ, ਜਿਹੜਾ ਹਾਥੀ ਮੇਰੇ ਕਲਗੀ ਵਾਲੇ ਦੇ ਤੀਰ ਚੁੱਕ ਕੇ ਲਿਆਉਂਦਾ ਸੀ, ਜਿਹੜਾ ਹਾਥੀ ਮੇਰੇ ਕਲਗੀ ਵਾਲੇ ਦੇ ਚਰਨਾਂ ਨੂੰ ਆਪਣੀ ਸੁੰਡ ਵਿਚ ਨਿਮਰਲ ਪਾਣੀ ਪਾ ਕੇ ਚਰਨ ਧੋਂਦਾ ਸੀ, ਭੁੱਖ ਦਾ ਮਾਰਿਆ ਅੱਜ ਉਹ ਪ੍ਰਸਾਦੀ ਹਾਥੀ ਕਲਗੀ ਵਾਲੇ ਦੇ ਨੇਤਰਾਂ ਦੇ ਸਾਹਮਣੇ ਤੜਪ-ਤੜਪ ਕੇ ਮਰ ਗਿਆ। ਸਿੱਖ ਕਈ ਭੁੱਖ ਦੇ ਮਾਰੇ ਚਲੇ ਗਏ, ਕਈ ਦੁੱਖ ਦੇ ਮਾਰੇ ਚਲੇ ਗਏ, ਕਈ ਬੀਮਾਰੀ ਨੇ ਨੀਂਦ ਵਿਚ ਸੁਆ ਦਿੱਤੇ, ਪਰ ਗੁਰੂ ਕਲਗੀ ਵਾਲੇ ਦੇ ਅੰਦਰ ਦ੍ਰਿੜ੍ਹ ਵਿਸ਼ਵਾਸ ਸੀ ਕਿ ਨਿਸ਼ਚੇ ਕਰਕੇ ਇਕ ਦਿਨ ਸਾਡੀ ਫਤਿਹ ਜ਼ਰੂਰ ਹੋਵੇਗੀ।

ਇੱਧਰ ਸ਼ਾਹੀ ਫ਼ੌਜ ਦੇ ਮਨ ਵਿਚ ਸੀ ਕਿ ਥੋੜੇ ਦਿਨਾਂ ਵਿਚ ਇਹਨਾਂ ਨੇ ਭੁੱਖ ਦੇ ਦੁੱਖ ਕਾਰਨ ਆਨੰਦਪੁਰ ਛੱਡ ਦੇਣਾ ਹੈ। ਪਰ ਇਹਨਾਂ ਨੂੰ ਪਤਾ ਨਹੀਂ ਸੀ ਕਿ ਜਿਹੜੇ ਰੋਜ਼ ਅੰਮ੍ਰਿਤ ਵੇਲੇ ਬਾਣੀ ਪੜ੍ਹਦੇ ਹਨ, ਉਹ ਭੁੱਖ ਦੇ ਕਾਰਨ ਕਦੀ ਝੁੱਕਣਗੇ ਨਹੀਂ। ਫਿਰ ਇਹਨਾਂ ਨੇ ਇਕ ਤਰਕੀਬ ਸੋਚੀ। ਕਹਿਣ ਲੱਗੇ ਗੁਰੂ ਗੋਬਿੰਦ ਸਿੰਘ ਕੋਲ ਜਾਈਏ ਤੇ ਉਹਨਾਂ ਕੋਲ ਕਸਮ ਖਾ ਕੇ ਕਹਿੰਦੇ ਹਾਂ ਕਿ ਤੁਸੀਂ ਆਨੰਦਪੁਰ ਦੀ ਧਰਤੀ ਨੂੰ ਛੱਡ ਦਿਉ ਤੇ ਜਿੱਥੇ ਮਰਜ਼ੀ ਚਲੇ ਜਾਉ। ਸਾਡੀ ਵੀ ਰਹਿ ਜਾਏਗੀ, ਅਸੀਂ ਤੁਹਾਨੂੰ ਕੁਝ ਨਹੀਂ ਕਹਾਂਗੇ।

ਸਿੱਖਾਂ ਨੇ ਕਿਹਾ ਮਹਾਰਾਜ ! ਉਹਨਾਂ ਦੀ ਗੱਲ 'ਤੇ ਵਿਸ਼ਵਾਸ ਕਰੋ ਤੇ ਅਸੀਂ ਆਨੰਦਪੁਰ ਸਾਹਿਬ ਛੱਡ ਜਾਂਦੇ ਹਾਂ। ਸਾਹਿਬ ਨੇ ਕਿਹਾ ਸੱਚ ਜਾਣਿਉ, ਮੈਨੂੰ ਉਹਨਾਂ ਦੀ ਜ਼ਬਾਨ 'ਤੇ ਭਰੋਸਾ ਨਹੀਂ, ਪਰ ਜੇ ਤੁਸੀਂ ਨਹੀਂ ਰਹਿੰਦੇ ਤਾਂ ਇਕ ਕੰਮ ਕਰਿਉ ਕੁਝ ਬੈਲ-ਗੱਡੀਆਂ ਲਉ, ਕੁਝ ਖੱਚਰਾਂ ਲਉ, ਪੁਰਾਣਾ ਸਾਮਾਨ, ਕੱਪੜੇ, ਟੁੱਟੀਆਂ ਜੁੱਤੀਆਂ ਉਤੇ ਤੁਸੀਂ ਸੋਹਣੇ ਦੁਸ਼ਾਲੇ ਪਾ ਦਿਉ ਤੇ ਆਨੰਦਪੁਰ ਸਾਹਿਬ ਦੇ ਕਿਲ੍ਹੇ 'ਚੋਂ ਬਾਹਰ ਕੱਢੋ ਤੇ ਮੈਂ ਤੁਹਾਨੂੰ ਹੁਣ ਦੱਸ ਦੇਵਾਂਗਾ ਕਿ ਇਹਨਾਂ ਦੇ ਅੰਦਰ ਕੀ ਹੈ। ਸਿੱਖਾਂ ਨੇ ਇਸੇ ਤਰ੍ਹਾਂ ਕੀਤਾ ਤੇ ਦੁਸ਼ਮਣਾਂ ਨੇ ਸੋਚਿਆ ਕਿ ਗੁਰੂ ਕਲਗੀ ਵਾਲੇ ਦਾ ਖ਼ਜ਼ਾਨਾ ਪਿਆ ਜਾਂਦਾ ਹੈ। ਬਾਹਰ ਨਿਕਲਦਿਆਂ ਹੀ ਘੇਰ ਕੇ ਹਮਲਾ ਕਰ ਦਿੱਤਾ, ਪਰ ਹੱਥ ਵਿਚ ਆਏ ਟੁੱਟੇ ਛਿੱਤਰ, ਪਾਟੇ ਕੱਪੜੇ, ਟੁੱਟੇ ਹੋਏ ਬਰਤਨ। ਸਾਹਿਬ ਨੇ ਕਿਹਾ, ਸਿੱਖੋ ! ਤੱਕੋ ਇਹਨਾਂ ਬੇਈਮਾਨਾਂ ਦਾ ਅੰਦਰ। ਆਨੰਦਪੁ ਛੱਡ ਕੇ ਇਹਨਾਂ ਤੁਹਾਨੂੰ ਟਿੱਕਣ ਨਹੀਂ ਦੇਣਾ।

ਕੁਝ ਸਮਾਂ ਲੰਘਿਆ। ਫਿਰ ਇਹਨਾਂ ਨੇ ਅਗਲੀ ਚਾਲ ਚੱਲੀ। ਗੁਰੂ ਕਲਗੀਧਰ ਜੀ ਦੇ ਸਾਹਮਣੇ ਮੁਸਲਮਾਨਾਂ ਨੇ ਕੁਰਾਨ ਦੀ ਕਸਮ ਖਾਧੀ ਤੇ ਪਹਾੜੀਆਂ ਨੇ ਆਟੇ ਦੀ ਗਾਂ ਬਣਾ ਕੇ ਸੌਂਹ ਖਾਧੀ ਪਰ ਸਾਹਿਬ ਨੇ ਕਿਹਾ ਕਿ ਤੁਹਾਡੇ 'ਤੇ ਭਰੋਸਾ ਨਹੀਂ, ਪਰ ਜੇ ਤੁਸੀਂ ਰੱਬ 'ਤੇ ਵਿਸ਼ਵਾਸ ਕਰਕੇ ਕੁਰਾਨ ਦੀ ਕਸਮ ਖਾਂਦੇ ਹੋ ਤਾਂ ਮੰਨ ਜਾਂਦੇ ਹਾਂ। ਫਿਰ ਸਿੱਖਾਂ ਨੇ ਤਿਆਰੀ ਕੀਤੀ। ਸੰਨ 1704 ਹੈ, ਅੱਜ ਬਾਪੂ ਨੇ ਜਿਹੜੀ ਨਗਰੀ ਵਸਾਈ ਸੀ, ਉਹ ਮਾਖੋਵਾਲ ਦੀ

ਧਰਤੀ ਸੀ। ਸ਼ਾਮ ਦਾ ਵੇਲਾ ਹੈ। ਹਜ਼ੂਰ ਨੇ ਤਰਤੀਬ ਕੀ ਬਣਾਈ ਕਿ ਪਿਆਰੇ ਭਾਈ ਦਇਆ ਸਿੰਘ ਜੀ, ਪਿਆਰੇ ਭਾਈ ਧਰਮ ਸਿੰਘ ਜੀ ਤੁਸੀਂ ਕਾਫਲੇ ਦੇ ਅੱਗੇ ਚੱਲੋਗੇ। ਸੈਂਕੜੇ ਦੀ ਗਿਣਤੀ ਵਿਚ ਸਿੱਖ ਆਨੰਦਪੁਰ ਤੋਂ ਨਿਕਲੇ ਹਨ। ਮੈਂ ਕਹਿੰਦਾ ਹਾਂ ਕਿ ਗੁਰੂ ਕੇ ਸਿੱਖੋ ! ਤੱਕੋ ਉਹਨਾਂ ਗੁਰੂ ਦੇ ਪਿਆਰਿਆਂ ਨੂੰ ਜਿਨ੍ਹਾਂ ਵਿਚੋਂ ਤਿੰਨਾਂ ਪਿਆਰਿਆਂ ਦੀ ਸ਼ਹਾਦਤ ਅੱਜ ਅਸੀਂ ਪੜ੍ਹਦੇ ਹਾਂ। ਗੁਰੂ ਜੀ ਕਹਿਣ ਲੱਗੇ ਕਿ ਭਾਈ ਧਰਮ ਸਿੰਘ ਤੇ ਭਾਈ ਦਇਆ ਸਿੰਘ ਤੁਸੀਂ ਕਾਫ਼ਲੇ ਦੇ ਅੱਗੇ ਹੋਵੋਗੇ। ਤੁਹਾਡੀ ਅਗਵਾਈ ਵਿਚ ਕੁਝ ਸਿੰਘ ਹੋਣਗੇ। ਵਿਚਕਾਰ ਮਾਤਾ ਗੁਜਰੀ ਹੋਵੇਗੀ, ਆਪਣੇ ਸੀਨੇ ਨਾਲ ਜੋਰਾਵਰ ਤੇ ਫਤਿਹ ਸਿੰਘ ਨੂੰ ਆਪਣੇ ਘੋੜੇ ਦੇ ਅੱਗੇ ਬਿਠਾ ਕੇ ਚੱਲੇਗੀ। ਵਿਚਕਾਰ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਹੋਣਗੇ। ਇਹਨਾਂ ਮਹਿਲਾਂ ਦੇ ਨਾਲ ਭਾਈ ਮਨੀ ਸਿੰਘ ਹੋਣਗੇ ਤੇ ਪਿੱਛੇ ਮੈਂ ਹੋਵਾਂਗਾ। ਕਾਫ਼ਲੇ ਦੇ ਪਿੱਛੇ ਚੱਲਣਗੇ ਭਾਈ ਉਦੇ ਸਿੰਘ, ਭਾਈ ਮਨੀ ਸਿੰਘ ਦੇ ਪੁੱਤਰ ਤੇ ਉਹਨਾਂ ਦੇ ਨਾਲ ਚੱਲਣਗੇ ਸਾਡੇ ਵੱਡੇ ਪੁੱਤਰ ਬਾਬਾ ਅਜੀਤ ਸਿੰਘ ਜੀ।

ਮੈਂ ਕਹਿੰਦਾ ਹਾਂ ਕਿ ਆਨੰਦਪੁਰ ਤੋਂ ਚੱਲਦਿਆਂ ਮੇਰੇ ਗੁਰੂ ਨੇ ਪੁੱਤਰ ਪਿੱਛੇ ਕਿਉਂ ਰੱਖਿਆ ? ਇਥੇ ਪਿੱਛੇ ਨਹੀਂ ਰੱਖਿਆ, ਮੇਰੇ ਗੁਰੂ ਨੇ ਪੁੱਤਰ ਅੱਗੇ ਰੱਖਿਆ ਹੈ। ਆਨੰਦਪੁਰ ਛੱਡਣਾ ਹੈ, ਹਮਲਾ ਅੱਗੋਂ ਨਹੀਂ ਹੋਣਾ, ਹਮਲਾ ਪਿੱਛੋਂ ਹੋਣਾ ਹੈ ਤੇ ਕਲਗੀ ਵਾਲੇ ਦਾ ਮਨਸ਼ਾ ਇਹ ਹੈ ਕਿ ਪਿੱਛੋਂ ਹਮਲਾ ਹੋਵੇ ਤੇ ਲੋਕ ਇਹ ਨਾ ਕਹਿਣ ਕਿ ਆਪਣੇ ਪੁੱਤਰ ਬਚਾ ਕੇ ਲੈ ਗਿਆ। ਕਹਿਣ ਲੱਗੇ, ਬੇਟਾ ਅਜੀਤ ਸਿੰਘ ! ਪਿੱਛੋਂ ਹਮਲਾ ਹੋਵੇ ਤਾਂ ਪੁਰਜ਼ਾ ਪੁਰਜ਼ਾ ਕੱਟ ਮਰਨਾ, ਪਰ ਪਿੱਛੋਂ ਰਖਵਾਲੀ ਕਰਨਾ ਤੁਹਾਡਾ ਫ਼ਰਜ਼ ਹੈ। ਪਿੱਛੇ ਬਾਬਾ ਅਜੀਤ ਸਿੰਘ ਤੇ ਭਾਈ ਉਦੇ ਸਿੰਘ ਲਾਏ ਹਨ। ਆਨੰਦਪੁਰ ਤੁਰਨ ਤੋਂ ਪਹਿਲਾਂ ਗੁਰਬਖ਼ਸ਼ ਉਦਾਸੀ ਨੂੰ ਕ੍ਰਿਪਾਲੂ ਦਾਤਾ ਜੀ ਨੇ ਕੋਲ ਬੁਲਾਇਆ ਹੈ। ਉਹ ਬੜੀ ਭਾਵਨਾ ਵਾਲਾ ਸਿੱਖ ਸੀ। ਗੁਰਬਖਸ਼ ਉਦਾਸੀ ਕੋਲ ਆਏ। ਉਹਨਾਂ ਨੂੰ ਕਹਿੰਦੇ ਹਨ ਕਿ ਅਸੀਂ ਆਨੰਦਪੁਰ ਨੂੰ ਛੱਡ ਚੱਲੇ ਹਾਂ, ਤੁਸੀਂ ਇਕ ਕੰਮ ਕਰਿਉ, ਜਿੱਥੇ ਪਿਤਾ ਗੁਰੂ ਦਾ ਸਸਕਾਰ ਹੋਇਆ ਹੈ, ਉਥੇ ਝਾੜੂ, ਉਥੇ ਦੀਵਾ-ਬੱਤੀ, ਉਸ ਥਾਂ ਦੀ ਤੁਸੀਂ ਸੰਭਾਲ ਕਰਨੀ ਹੈ। ਪਿਤਾ ਦੀ ਥਾਂ 'ਤੇ ਦੀਵਾ ਬੱਲਦਾ ਰਹੇ। ਦੀਵਾ ਬੱਲਣ ਦਾ ਮਤਲਬ ਹੁੰਦਾ ਹੈ ਕਿ ਇਸ ਘਰ ਦੀ ਅਣਖ ਕਾਇਮ ਰਹੇ। ਗੁਰੂ ਕੇ ਸਿੱਖਾ ! ਆਨੰਦਪੁਰੋਂ ਨਿਕਲਦਿਆਂ ਗੁਰੂ ਨੇ ਗੁਰਬਖਸ਼ ਉਦਾਸੀ ਨੂੰ ਕਿਹਾ ਸੀ ਕਿ ਆਪਣੇ ਕੇਸਾਂ ਵਿਚੋਂ ਝਾਤੀ ਮਾਰੀਂ, ਤੈਨੂੰ ਗੁਰੂ ਕਾ ਰੂਪ ਨਜ਼ਰ ਆਵੇਗਾ। ਹਜ਼ੂਰ ਨੇ ਹਿਦਾਇਤ ਕਰਕੇ ਗੁਰਬਖਸ਼ ਉਦਾਸੀ ਨੂੰ ਉਥੇ ਛੱਡਿਆ ਤੇ ਆਪ ਆਨੰਦਪੁਰ ਤੋਂ ਨਿਕਲੇ ਹਨ।

ਕਲਗੀ ਵਾਲਾ ਚੋਜੀ ਪ੍ਰੀਤਮ ਅੱਜ ਚਾਰ ਪੁੱਤਰਾਂ ਨੂੰ ਲੈ ਕੇ ਤੁਰਿਆ ਹੈ। ਦੋ ਮਹਿਲ ਉਸਦੇ ਨਾਲ ਹਨ, ਬੁੱਢੜੀ ਮਾਤਾ ਮਾਂ ਗੁਜਰੀ ਨਾਲ ਹੈ, ਪੰਜ ਪਿਆਰੇ ਨਾਲ ਹਨ, ਮਰਜੀਵੜੇ ਸਿੱਖ ਨਾਲ ਹਨ ਤੇ ਇੰਝ ਨਜ਼ਰ ਆਉਂਦਾ ਪਿਆ ਹੈ ਕਿ ਜਿਹੜਾ ਕਾਫ਼ਲਾ ਅੱਜ ਆਨੰਦਪੁਰੋਂ ਨਿਕਲਿਆ ਹੈ, ਹੌਲੀ-ਹੌਲੀ ਇਸਨੇ ਖਿੰਡ ਜਾਣਾ ਹੈ। ਜਿੱਥੇ-ਜਿੱਥੇ ਸਮਾਂ ਆਉਣਾ ਹੈ, ਉਥੇ-ਉਥੇ ਸ਼ਹਾਦਤਾਂ ਦਾ ਜਾਮ ਪੀਣਾ ਹੈ। ਆਨੰਦਪੁਰ ਸਾਹਿਬ ਤੋਂ ਰਾਤ ਨੂੰ

ਨਿਕਲੇ ਹਨ। ਅੱਗੇ ਅੱਗੇ ਭਾਈ ਧਰਮ ਸਿੰਘ ਜੀ ਤੇ ਭਾਈ ਦਇਆ ਸਿੰਘ ਚੱਲੇ ਹਨ, ਵਿਚ ਮਾਤਾ ਗੁਜਰੀ ਤੇ ਗੁਰੂ ਕੇ ਮਹਿਲ ਚੱਲੇ ਹਨ। ਬਾਬਾ ਜੁਝਾਰ ਸਿੰਘ ਪਿਤਾ ਗੁਰੂ ਦੇ ਨਾਲ ਚੱਲਦੇ ਪਏ ਹਨ ਤੇ ਪਿੱਛੇ-ਪਿੱਛੇ ਬਾਬਾ ਅਜੀਤ ਸਿੰਘ ਤੇ ਭਾਈ ਉਦੇ ਸਿੰਘ ਚੱਲੇ ਹਨ।

ਸਤਿਸੰਗੀ ਜਨੋਂ ! ਅੱਜ ਰਾਤ ਨੂੰ ਗੁਰੂ ਕਲਗੀਧਰ ਪਾਤਿਸ਼ਾਹ ਆਨੰਦਪੁਰ ਸਾਹਿਬ ਤੋਂ ਚੱਲੇ ਹਨ। ਅੱਗੇ-ਅੱਗੇ ਭਾਈ ਧਰਮ ਸਿੰਘ ਤੇ ਭਾਈ ਦਇਆ ਸਿੰਘ ਚੱਲੇ ਹਨ। ਵਿਚ ਮਾਤਾ ਗੁਜਰੀ ਤੇ ਗੁਰੂ ਕੇ ਮਹਿਲ ਚੱਲੇ ਹਨ। ਬਾਬਾ ਜੁਝਾਰ ਸਿੰਘ ਪਿਤਾ ਗੁਰੂ ਦੇ ਨਾਲ ਚੱਲਦੇ ਪਏ ਹਨ ਤੇ ਪਿੱਛੇ-ਪਿੱਛੇ ਬਾਬਾ ਅਜੀਤ ਸਿੰਘ ਤੇ ਭਾਈ ਉਦੇ ਸਿੰਘ ਚੱਲੇ ਹਨ। ਹਜ਼ੂਰ ਕ੍ਰਿਪਾਲੂ ਜੀ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਕੀਰਤਪੁਰ ਆਏ ਹਨ। ਬਾਬਾ ਸੂਰਜ ਮੱਲ ਦੀ ਸੰਤਾਨ ਵਿਚੋਂ ਇਹਨਾਂ ਨੂੰ ਉਹਨਾਂ ਦੇ ਪੋਤੇ ਮਿਲੇ ਹਨ। ਹਜ਼ੂਰ ਨੇ ਆਪਣੇ ਵੱਲੋਂ ਇਹਨਾਂ ਨੂੰ ਆਸੀਸਾਂ ਦਿੱਤੀਆਂ ਤੇ ਕ੍ਰਿਪਾਲੂ ਦਾਤਾ ਜੀ ਆਪਣੇ ਬਜ਼ੁਰਗਾਂ ਦੀ ਧਰਤੀ ਕੀਰਤਪੁਰ ਸਾਹਿਬ ਨੂੰ ਮੱਥਾ ਟੇਕ ਕੇ ਅੱਗੇ ਚੱਲ ਪਏ ਹਨ।

ਇੱਧਰੋਂ ਕਸਮਾਂ ਚੁੱਕ ਕੇ ਮੁਕਰਨ ਵਾਲੇ ਲੋਕ ਕਹਿਣ ਲੱਗੇ ਕਿ ਗੁਰੂ ਗੋਬਿੰਦ ਸਿੰਘ ਦਾ ਪਰਿਵਾਰ ਜਾਂਦਾ ਪਿਆ ਹੈ। ਅੱਜ ਘੇਰ ਲਉ। ਅੱਗੇ ਕਿਲ੍ਹਿਆਂ ਵਿਚ ਸਨ, ਹੁਣ ਮੈਦਾਨ ਵਿਚ ਆ ਉਤਰੇ ਹਨ, ਘੇਰ ਕੇ ਗੁਰੂ ਕਲਗੀਧਰ ਦੇ ਪਰਿਵਾਰ ਨੂੰ ਤੇ ਇਸਦੇ ਸਿੱਖਾਂ ਨੂੰ ਖ਼ਤਮ ਕੀਤਾ ਜਾਏ। ਇਥੇ ਅਵਾਜ਼ ਪਤਾ ਕੀ ਸੀ ? ਜਦੋਂ ਹਜ਼ੂਰ ਕੀਰਤਪੁਰ ਟੱਪੇ ਹਨ, ਸਰਸਾ ਦੇ ਕਿਨਾਰੇ ਅਜੇ ਆਉਣਾ ਹੈ ਤੇ ਸਿੱਖ ਵਿਦਵਾਨ ਲਿਖਦੇ ਹਨ ਕਿ ਪਿੱਛੋਂ ਆਵਾਜ਼ ਆਈ – ਔ ਸਿੱਖੋ ! ਆਪਣੇ ਹਥਿਆਰ ਸੁੱਟ ਦਿਉ। ਹੁਣ ਇਹ ਆਨੰਦਪੁਰ ਨਹੀਂ। ਆਪਣੇ ਆਪ ਸ਼ਸਤਰ ਸੁੱਟ ਦਿਉਗੇ ਤਾਂ ਜਾਨ ਬਖ਼ਸ਼ੀ ਜਾਏਗੀ, ਨਹੀਂ ਤਾਂ ਘੇਰ ਕੇ ਸਾਰਾ ਕਾਫ਼ਲਾ ਖ਼ਤਮ ਕਰ ਦੇਵਾਂਗੇ। ਅੱਗੋਂ ਉਸ ਲਲਕਾਰ ਦਾ ਉੱਤਰ ਬਾਬਾ ਅਜੀਤ ਸਿੰਘ ਨੇ ਦਿੱਤਾ। ਉੱਚੀ ਲਲਕਾਰ ਕੇ ਕਿਹਾ ਕਿ ਭਾਵੇਂ ਪਹਾੜੀਆਂ ਹੋਣ, ਭਾਵੇਂ ਕਿਲ੍ਹੇ ਹੋਣ, ਭਾਵੇਂ ਕਿਤੇ ਮੈਦਾਨੀ ਇਲਾਕਾ ਹੋਵੇ, ਜਿਹੜੇ ਸ਼ਸਤਰ ਮੇਰੇ ਪਿਤਾ ਨੇ ਫੜਾਏ ਹਨ, ਤਨ ਵਿਚੋਂ ਜਿੰਦ ਨਿਕਲਣ ਤੋਂ ਬਾਅਦ ਹੀ ਹੱਥਾਂ ਵਿਚੋਂ ਸ਼ਸਤਰ ਛੁੱਟੇਗਾ, ਪਰ ਜੀਉਂਦੇ ਜੀਅ ਗੁਰੂ ਕਲਗੀਧਰ ਦੇ ਸਿੱਖ ਤੇ ਪੁੱਤਰ ਤੁਹਾਡੇ ਸਾਹਮਣੇ ਸ਼ਸਤਰ ਨਹੀਂ ਛੱਡਣਗੇ।

ਇਧਰੋਂ ਪ੍ਰਭਾਤ ਵੇਲਾ ਹੋਣ ਲੱਗਾ ਹੈ। ਪਿੱਛੋਂ ਫ਼ੌਜਾਂ ਚੜ੍ਹ ਕੇ ਆ ਰਹੀਆਂ ਹਨ ਤੇ ਅੱਗਿਉਂ ਸਰਸਾ ਨਦੀ ਮੂੰਹ ਅੱਡ ਕੇ ਖਲੋਤੀ ਹੈ। ਉਤੋਂ ਆਸਮਾਨ ਤੋਂ ਮੀਂਹ ਪਿਆ ਪੈਂਦਾ ਹੈ। ਮੈਂ ਕਹਿੰਦਾ ਹਾਂ, ਦਾਤਾ ਜੀ ! ਇਹਨਾਂ ਦਿਨਾਂ ਵਿਚ ਜਿਹੜਾ ਤੂੰ ਰੱਬ ਦਾ ਭਾਣਾ ਮੰਨਿਆ ਹੈ, ਅਸਲ ਵਿਚ ਸਿੱਖਾਂ ਨੂੰ ਤੁਸੀਂ ਦੱਸ ਕੇ ਗਏ ਸੀ ਕਿ ਜੇ ਇੰਨਾ ਕੁਝ ਵੀ ਵਾਪਰ ਜਾਏ ਤਾਂ ਅਕਾਲ ਪੁਰਖ ਦਾ ਪੱਲਾ ਕਦੀ ਨਾ ਛੱਡਣਾ। ਕਲਗੀ ਵਾਲੇ ਨੇ ਆਵਾਜ਼ ਦਿੱਤੀ ਹੈ ਪਿਆਰੇ ਭਾਈ ਦਇਆ ਸਿੰਘ ਜੀ, ਅੰਮ੍ਰਿਤ ਵੇਲਾ ਹੋ ਗਿਆ ਹੈ। ਹਜ਼ੂਰ ਹੁਕਮ ਕੀ ਹੈ ? ਕਹਿਣ ਲੱਗੇ ਦੇਖੋ ਅੰਮ੍ਰਿਤ ਵੇਲਾ ਕਦੀ ਖੁੰਝਾਉਣਾ ਨਹੀਂ। ਗੁਰੂ ਨਾਨਕ ਸਾਹਿਬ ਨੇ ਸਾਨੂੰ ਅੰਮ੍ਰਿਤ ਵੇਲਾ

ਵਡਿਆਈ ਗਾਉਣ ਲਈ ਦਿੱਤਾ ਹੈ। ਆਵਾਜ਼ ਦਿੱਤੀ ਬੇਟਾ ਅਜੀਤ ਸਿੰਘ ! ਉਹ ਹਜ਼ੂਰ ਦੇ ਸਾਹਮਣੇ ਆਏ। ਪਿਤਾ ਜੀ ਹੁਕਮ ! ਤੁਸੀਂ ਇਕ ਕੰਮ ਕਰਨਾ ਹੈ ਕਿ ਅਸੀਂ ਕਾਫ਼ਲੇ ਦੇ ਸਮੇਤ ਇਥੇ ਆਸਾ ਦੀ ਵਾਰ ਦਾ ਕੀਰਤਨ ਕਰਾਂਗੇ। ਅਜੀਤ ਸਿੰਘ ਕਹਿਣ ਲੱਗੇ ਕਿ ਦਾਤਾ ! ਪਿੱਛੋਂ ਦੁਸ਼ਮਣ ਆਇਆ ਹੈ। ਕਹਿਣ ਲੱਗੇ ਕਿ ਚੇਤੇ ਰੱਖਿਉ, ਸਿੱਖ ਦੀ ਪੂੰਜੀ ਅੰਮ੍ਰਿਤ ਵੇਲਾ ਨਾਮ ਸਿਮਰਨ ਹੈ। ਜਿਸ ਦਿਨ ਸਿੱਖ ਦੀ ਪੂੰਜੀ ਬਾਣੀ ਚਲੀ ਗਈ, ਇਸਨੂੰ ਦੁਸ਼ਮਣ ਜਿੱਥੇ ਮਰਜ਼ੀ ਘੇਰ ਕੇ ਖ਼ਤਮ ਕਰ ਜਾਏ, ਇਸਨੂੰ ਰੱਬ ਦੀ ਪ੍ਰਾਪਤੀ ਨਹੀਂ ਹੋਵੇਗੀ।

ਸਰਸਾ ਦੇ ਕਿਨਾਰੇ ਸਾਰੇ ਇਕੱਠੇ ਹੋਏ ਹਨ। ਜਦੋਂ ਸਰਸਾ ਨੂੰ ਪਾਰ ਕਰਨ ਲੱਗੇ ਤਾਂ ਇਸਦੇ ਵਿਚ ਕਈ ਸਿੱਖ ਪਾਣੀ ਦੇ ਬਹਾਅ ਵਿਚ ਰੁੜ ਗਏ। ਕੀਮਤੀ ਵਿੱਦਿਆ ਦੇ ਗ੍ਰੰਥ ਪਾਣੀ ਰੋੜ ਕੇ ਲੈ ਗਿਆ। ਇੰਨਾ ਤੇਜ਼ ਪਾਣੀ ਸੀ ਕਿ ਮੇਰੇ ਕਲਗੀ ਵਾਲੇ ਦੇ ਪਰਿਵਾਰ ਨੂੰ ਇਸਨੇ ਤਿੰਨ ਹਿੱਸਿਆਂ ਦੇ ਵਿਚ ਵੰਡ ਦਿੱਤਾ। ਇੱਧਰ ਦੁਸ਼ਮਣ ਉੱਤੇ ਚੜ੍ਹ ਕੇ ਆ ਗਿਆ। ਬਾਬਾ ਅਜੀਤ ਸਿੰਘ ਨੇ ਮੁਕਾਬਲਾ ਕੀਤਾ ਤੇ ਗੁਰੂ ਦੇ ਸਿੱਖੋ ! ਭਾਈ ਸਾਹਿਬ ਭਾਈ ਉਦੇ ਸਿੰਘ ਨੇ ਇਸ ਦੀਵਾਨ ਦੀ ਰੱਖਿਆ ਕਰਦਿਆਂ ਸ਼ਹਾਦਤ ਦਾ ਜਾਮ ਸਰਸਾ ਕਿਨਾਰੇ 'ਤੇ ਪੀਤਾ ਸੀ। ਬਾਬਾ ਉਦੇ ਸਿੰਘ ਸ਼ਹੀਦ ਹੋ ਗਏ। ਬਾਬਾ ਅਜੀਤ ਸਿੰਘ ਮੁੜ ਆਏ। ਹਜ਼ੂਰ ਨੇ ਸਰਸਾ ਪਾਰ ਕੀਤੀ ਹੈ। ਅਜੀਤ ਤੇ ਜੁਝਾਰ ਪਿਤਾ ਦੇ ਸੱਜੇ ਖੱਬੇ ਹੋ ਗਏ ਹਨ। ਪਿਆਰੇ ਦਇਆ ਸਿੰਘ, ਭਾਈ ਹਿੰਮਤ ਸਿੰਘ, ਭਾਈ ਧਰਮ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਨਾਲ ਚੱਲੇ ਹਨ। ਸਰਸਾ ਪਾਰ ਕੀਤੀ।

ਇਸ ਸਰਸਾ ਚੰਦਰੀ ਨੇ ਮੇਰੇ ਗੁਰੂ ਦੇ ਲਾਲਾਂ ਨੂੰ ਵਿਛੋੜਿਆ। ਮਾਂ ਗੁਜਰੀ ਦੋ ਛੋਟੇ ਪੋਤਰਿਆਂ ਨੂੰ ਲੈ ਕੇ ਇਕ ਪਾਸੇ ਚਲੀ ਗਈ। ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ, ਭਾਈ ਸਾਹਿਬ ਭਾਈ ਮਨੀ ਸਿੰਘ ਨਾਲ ਚਲੇ ਗਏ ਤੇ ਕਲਗੀ ਵਾਲਾ ਅੱਜ ਉਹਨਾਂ ਮਰਜੀਵੜਿਆਂ ਨੂੰ, ਆਪਣੇ ਲਾਲਾਂ ਨੂੰ ਤੇ ਪੰਜਾਂ ਪਿਆਰਿਆਂ ਨੂੰ ਆਪਣੇ ਸੀਨੇ ਨਾਲ ਲਾ ਕੇ ਚਮਕੌਰ ਦੀ ਗੜ੍ਹੀ ਵਾਲੇ ਪਾਸੇ ਤੁਰਨ ਲੱਗਾ ਹੈ। ਗੁਰੂ ਕੇ ਸਿੱਖੋ ! 21 ਦਸੰਬਰ ਸੰਨ 1704 ਦੀ ਸ਼ਾਮ ਪੈ ਗਈ ਹੈ। ਮੇਰੇ ਕਲਗੀ ਵਾਲੇ ਨੇ ਸਭ ਕੁਝ ਆਨੰਦਪੁਰ, ਛੋਟੇ ਪੁੱਤਰ ਸਭ ਕੁਝ ਵਿਛੋੜ ਕੇ ਅੱਜ ਚਮਕੌਰ ਦੀ ਗੜ੍ਹੀ ਵੱਲ ਪੈਰ ਵਧਾਇਆ ਹੈ। ਇਥੇ ਉਸ ਵਿਦਵਾਨ ਨੇ ਲਿਖਿਆ ਹੈ ਕਿ ਜਦੋਂ ਕਲਗੀ ਵਾਲੇ ਚਮਕੌਰ ਦੀ ਗੜ੍ਹੀ ਵੱਲ ਚੱਲੇ ਤਾਂ -

*ਜਬ ਦੂਰ ਸੇ ਦਰਿਆ ਕਿਨਾਰੇ ਨਜ਼ਰ ਆਏ।*
*ਡੂਬੇ ਹੁਏ ਸਰਸਾ ਮੇਂ ਪਿਆਰੇ ਨਜ਼ਰ ਆਏ।*
*ਯੇਹ ਦੇਖ ਕੇ ਬਿਛੜੇ ਹੁਏ ਸਾਰੇ ਨਜ਼ਰ ਆਏ।*
*ਬਿਖਰੇ ਹੁਏ ਸਤਿਗੁਰ ਕੇ ਦੁਲਾਰੇ ਨਜ਼ਰ ਆਏ।*
*ਕਹਿਤੇ ਥੇ ਇਜਾਜ਼ਤ ਨਹੀਂ ਹੈ ਹਮੇ ਰਨ ਕੀ।*
*ਮਟੀ ਤਕ ਉੜਾ ਸਕਤੇ ਹੈਂ ਦੁਸ਼ਮਣ ਕੇ ਚਮਨ ਕੀ।*

ਚਮਕੌਰ ਗੜ੍ਹੀ ਦੇ ਨੇੜੇ ਗਏ। ਇਥੇ ਦੇਖੋ ਦੋ ਭਰਾਵਾਂ ਦੀ ਇਹ ਗੜ੍ਹੀ ਸੀ। ਭਾਵੇਂ ਤਵਾਰੀਖ਼ ਵਾਲਿਆਂ ਨੇ ਬੜੇ ਸ਼ਬਦ ਹੋਰ ਤਰ੍ਹਾਂ ਲਿਖੇ ਹਨ, ਇਕ ਦਾ ਨਾਮ ਸੀ ਭਾਈ ਦਲੀਬੂ ਤੇ ਇਕ ਦਾ ਨਾਮ ਸੀ ਬੁਧੀ ਚੰਦ ਰਾਵਤ। ਜਦੋਂ ਹਜ਼ੂਰ ਚਮਕੌਰ ਦੀ ਗੜ੍ਹੀ ਵਿਚ ਆਏ ਹਨ ਤਾਂ ਉਥੇ ਕ੍ਰਿਪਾਲੂ ਦੇ ਚਰਨਾਂ ਵਿਚ ਬੁਧੀ ਚੰਦ ਰਾਵਤ ਆਪ ਪਹੁੰਚਿਆ ਸੀ। ਇਸਨੇ ਹੱਥ ਜੋੜ ਕੇ ਕਿਹਾ ਸੀ ਕਿ ਦਾਤਾ ! ਤੂੰ ਸਾਡੀ ਖ਼ਾਤਰ ਸਭ ਕੁਝ ਕੁਰਬਾਨ ਕਰਨ 'ਤੇ ਤੁਲਿਆ ਹੈਂ, ਅਸੀਂ ਤੇਰੀ ਕੀ ਸੇਵਾ ਕਰ ਸਕਦੇ ਹਾਂ। ਇਕ ਮੇਰੀ ਕੱਚੀ ਗੜ੍ਹੀ ਹੈ, ਜੇ ਰਹਿਣ-ਬਸੇਰਾ ਕਰਨਾ ਹੈ ਤਾਂ ਉਸ ਕੱਚੀ ਗੜ੍ਹੀ ਵਿਚ ਕਰ ਲਵੋ। ਸਾਹਿਬ ਕ੍ਰਿਪਾਲੂ ਜੀ ਉਸੇ ਵੇਲੇ ਕੱਚੀ ਗੜ੍ਹੀ ਵਿਚ ਪ੍ਰਵੇਸ਼ ਕਰਦੇ ਹਨ। 21 ਦਸੰਬਰ ਦੀ ਰਾਤ ਸੰਨ 1704 ਨੂੰ ਸ਼ਾਮ ਨੂੰ ਦਾਤਾ ਜੀ ਨੇ ਅੰਦਰ ਪ੍ਰਵੇਸ਼ ਕੀਤਾ ਹੈ। ਜਦੋਂ ਪ੍ਰਵੇਸ਼ ਕੀਤਾ ਤਾਂ ਗੜ੍ਹੀ ਨੂੰ ਦੇਖਕੇ ਮੁਸਕੁਰਾਏ। ਭਾਈ ਦਇਆ ਸਿੰਘ ਨੇ ਪੁੱਛਿਆ, ਦਾਤਾ ! ਇਹ ਮੁਸਕੁਰਾਹਟ ਕੈਸੀ ? ਪ੍ਰਿੰਸੀਪਲ ਸਵਰਨ ਸਿੰਘ ਲਿਖਦੇ ਹਨ ਕਿ ਆਪਣੇ ਕਮਰ-ਕੱਸੇ ਵਿਚੋਂ ਖੰਜਰ ਕੱਢਿਆ ਤੇ ਉਸ ਗੜ੍ਹੀ ਦੀ ਦੀਵਾਰ ਨਾਲ ਲੱਗੀ ਹੋਈ ਮਿੱਟੀ ਤੋੜੀ ਤੇ ਇਕੋ ਦਮ ਤੇਜ਼ ਹਵਾ ਵਿਚ ਉਸ ਮਿੱਟੀ ਨੂੰ ਉਡਾ ਦਿੱਤਾ। ਪਿਆਰੇ ਭਾਈ ਦਇਆ ਸਿੰਘ ਨੇ ਪੁੱਛਿਆ ਕਿ ਦਾਤਾ ! ਇਹ ਮਾਜਰਾ ਕੀ ਹੈ ? ਹੱਸ ਕੇ ਕਹਿਣ ਲੱਗੇ, ਦਇਆ ਸਿੰਘ, ਇਸ ਗੜ੍ਹੀ ਦੇ ਸਾਹਮਣੇ ਵੱਡੀਆਂ-ਵੱਡੀਆਂ ਹਕੂਮਤਾਂ ਵਾਲਿਆਂ ਦੇ ਕਿਲ੍ਹੇ ਝੁੱਕ ਜਾਣਗੇ। ਮਹਾਰਾਜ ! ਇਸਦੀ ਤੁਸੀਂ ਮਿੱਟੀ ਕਿਉਂ ਉਡਾਈ ਹੈ ? ਕਹਿਣ ਲੱਗੇ-

*ਜਿਸ ਖਿੱਤੇ ਮੇਂ ਹਮ ਕਹਿਤੇ ਥੇ ਆਨਾ ਹੈ ਯੇ ਵਹੀ ਹੈ।*

ਮੈਂ ਪੁੱਤਰਾਂ ਨੂੰ ਪਾਲ ਕੇ ਤੁਰਿਆ ਸਾਂ, ਬਸ ਇਸ ਗੜ੍ਹੀ ਦੀ ਇੰਤਜ਼ਾਰ ਸੀ ਜਿੱਥੇ ਮੈਂ ਆਪਣੇ ਦੋਨੋਂ ਪੁੱਤਰ ਲਿਆ ਕੇ ਅਕਾਲ ਦੀ ਗੋਦ ਵਿਚ ਤੇ ਕੌਮ ਦੀ ਖ਼ਾਤਰ ਭੇਟ ਕਰ ਦੇਣੇ ਹਨ।

*ਜਿਸ ਖਿੱਤੇ ਮੇਂ ਹਮ ਕਹਿਤੇ ਥੇ ਆਨਾ ਹੈ ਯੇਹ ਵਹੀ ਹੈ।*
*ਕੱਲ ਲੁੱਟ ਕੇ ਜਿਸ ਜਗ੍ਹਾ ਸੇ ਜਾਨਾ ਹੈ ਯੇ ਵਹੀ ਹੈ।*
*ਜਿਸ ਜਗ੍ਹਾ ਪੇ ਬੱਚੋਂ ਕੋ ਕਟਾਨਾ ਹੈ ਯੇ ਵਹੀ ਹੈ।*
*ਮਿਟੀ ਕਹਿ ਦੇਤੀ ਹੈ ਠਿਕਾਨਾ ਯੇ ਵਹੀ ਹੈ।*

ਕਹਿੰਦੇ ਹਨ ਕਿ ਮਿੱਟੀ ਦੀ ਅਜ਼ਮਤ ਨੂੰ ਮੈਂ ਸਲਾਮੀ ਦਿੱਤੀ ਹੈ ਕਿ ਅੱਜ ਤੂੰ ਕੱਚੀ ਹੈਂ ਪਰ ਤੇਰੇ ਅੰਦਰ ਪੱਕਿਆਂ ਦਾ ਬਸੇਰਾ ਹੋ ਗਿਆ ਹੈ। ਸੱਚ ਜਾਣੀ, ਅੱਜ ਤੋਂ ਬਾਅਦ ਇਹ ਕੇਵਲ ਕੱਚੀ ਨਹੀਂ, ਰਹਿੰਦੀ ਦੁਨੀਆਂ ਤੱਕ ਜਿਹੜੀ ਮੈਂ ਹੱਥ ਨਾਲ ਧੂੜ ਉਡਾਈ ਹੈ, ਹੇ ਗੜ੍ਹੀਏ ! ਤੇਰੀ ਧੂੜ ਲੋਕ ਆ ਕੇ ਆਪਣੇ ਮੱਥੇ 'ਤੇ ਲਾਉਂਦੇ ਰਹਿਣਗੇ। ਹੇ ਦੁਨੀਆਂ ਦੇ ਲੋਕੋ ! ਕਦੀ ਆਪਣੇ ਸੀਨੇ 'ਤੇ ਹੱਥ ਰੱਖ ਕੇ ਦੇਖੋ, ਕਹਿਣਾ ਬਹੁਤ ਸੌਖਾ ਹੈ। ਕੋਈ ਪਤਾ ਨਹੀਂ ਕਿ ਛੋਟੇ ਮੇਰੇ ਪੁੱਤਰ ਕਿਹੜੀ ਥਾਂ 'ਤੇ ਹਨ। ਕੋਈ ਪਤਾ ਨਹੀਂ ਕਿ ਬੁੱਢੀ ਮਾਂ ਦਾ ਵਸੇਬਾ ਕਿੱਥੇ ਹੈ। ਕੋਈ ਪਤਾ ਨਹੀਂ ਕਿ ਮੇਰੇ ਪਿਆਰੇ ਸਿੱਖ ਕਿੱਥੇ ਹਨ। ਸ਼ਾਮ ਦਾ ਵੇਲਾ ਹੈ। ਹਜ਼ੂਰ ਕਲਗੀਧਰ

ਪਾਤਿਸ਼ਾਹ ਤੇ ਕਈ ਦਿਨਾਂ ਦੇ ਥੱਕੇ-ਟੁੱਟੇ ਸਿੱਖ ਅੱਜ ਉਹਨਾਂ ਨੇ ਆਪਣਾ ਰਹਿਣ-ਬਸੇਰਾ ਰਾਤ ਨੂੰ ਚਮਕੌਰ ਦੀ ਗੜ੍ਹੀ ਵਿਚ ਕਰਨਾ ਹੈ। ਸਾਹਿਬ ਕ੍ਰਿਪਾਲੂ ਜੀ ਨੇ ਅੱਜ ਆਪਣਾ ਕਮਰ-ਕੱਸਾ ਖੋਲ੍ਹਿਆ ਹੈ। ਸ਼ਾਮ ਦਾ ਵੇਲਾ ਹੈ। ਸੋ ਦਰੁ ਰਹਿਰਾਸ ਸਾਹਿਬ ਜੀ ਦਾ ਪਾਠ ਹੋਇਆ ਹੈ, ਕਿਉਂਕਿ ਮੇਰੇ ਗੁਰੂ ਨੇ ਬਾਣੀ ਦਾ ਲੜ ਨਹੀਂ ਛੱਡਿਆ। ਗੁਰੂ ਕੇ ਸਿੱਖਾ ! ਜਿਸ ਦਿਨ ਤੇਰੇ ਅੰਦਰੋਂ ਬਾਣੀ ਚਲੀ ਗਈ, ਸੱਚ ਜਾਣੀ, ਬਾਣੀ ਦਾ ਜਾਣਾ ਹੀ ਤੇਰੇ ਪਤਨ ਦਾ ਕਾਰਨ ਬਣੇਗਾ।

ਉਸ ਵੇਲੇ ਜੋ ਕੁਝ ਛੱਕਣ ਨੂੰ ਮਿਲਿਆ, ਖਾ ਲਿਆ। ਹੁਣ ਆਖ਼ਿਰ ਪਿਆਰੇ ਭਾਈ ਦਇਆ ਸਿੰਘ ਹਨ। ਪਿਆਰੇ ਭਾਈ ਧਰਮ ਸਿੰਘ ਹਨ। ਸਿੱਖਾਂ ਦੇ ਅੰਦਰ ਦੀ ਇਹ ਭਾਵਨਾ ਹੈ ਕਿ ਮੇਰੇ ਕਲਗੀ ਵਾਲਿਆ ! ਕਦੀ ਸੋਹਣਿਆਂ ਗ਼ਲੀਚਿਆਂ 'ਤੇ, ਕਦੀ ਸੋਹਣਿਆਂ ਆਸਣਾਂ 'ਤੇ, ਕਦੀ ਸੋਹਣਿਆਂ ਚੰਦੋਆਂ ਦੇ ਥੱਲੇ ਪੈਂਦਾ ਸੀ, ਅੱਜ ਸਾਡੇ ਕੋਲ ਕੁਝ ਨਹੀਂ। ਜਿਹੜੇ ਸਾਡੇ ਤਨ ਢੱਕਣ ਦੇ ਕੱਪੜੇ ਹਨ, ਤੂੰ ਕ੍ਰਿਪਾ ਕਰ ਅਸੀਂ ਤੇਰਾ ਆਸਣ ਜ਼ਰੂਰ ਬਣਾਵਾਂਗੇ, ਭਾਵੇਂ ਸਾਨੂੰ ਤਨ ਦੇ ਕੱਪੜੇ ਉਤਾਰ ਕੇ ਬਣਾਉਣਾ ਪਵੇ। ਸ਼ਾਮ ਦਾ ਵੇਲਾ ਹੈ। ਕਲਗੀ ਵਾਲੇ ਪਿਤਾ ਦਾ ਆਸਣ ਸਜਾਇਆ ਗਿਆ ਹੈ। ਸਾਹਿਬ ਦੇ ਨਾਲ ਉਹਨਾਂ ਦੇ ਦੋ ਸਾਹਿਬਜ਼ਾਦਿਆਂ ਦਾ ਆਸਣ ਲਾ ਦਿੱਤਾ ਹੈ। ਕਲਗੀਧਰ ਪਾਤਿਸ਼ਾਹ ਨੂੰ ਬੇਨਤੀ ਕੀਤੀ ਦਾਤਾ ਜੀ ! ਅੱਜ ਰਾਤ ਤੁਸੀਂ ਬਿਸਰਾਮ ਕਰੋ। ਕਿੰਨੇ ਦਿਨ ਹੋ ਗਏ ਹਨ ਬਰਫ਼ੀਲੀਆਂ ਰਾਤਾਂ ਝਾਕਦੇ ਰਹੇ ਹਾਂ। ਸਾਹਿਬ ਦੇ ਚਿਹਰੇ 'ਤੇ ਅੱਜ ਵੱਖਰਾ ਨੂਰ ਸੀ। ਹਜ਼ੂਰ ਨੇ ਕਿਹਾ, ਪਿਆਰੇ ਦਇਆ ਸਿੰਘ ਜੀ ! ਕੋਈ ਨਹੀਂ, ਜਿਵੇਂ ਕਰਤਾਰ ਨੂੰ ਭਾਉਂਦਾ ਹੈ ਤੇ ਦੋ ਭਰਾ ਸਨ। ਗੁਰੂ ਕੇ ਸਿੱਖੋ ! ਇਹਨਾਂ ਦੋਂ ਭਰਾਵਾਂ ਦਾ ਨਾਮ ਸੀ ਮਦਨ ਸਿੰਘ ਤੇ ਭਾਈ ਕੋਠਾ ਸਿੰਘ। ਇਹਨਾਂ ਦੋਹਾਂ ਨੇ ਉੱਠ ਕੇ ਕਿਹਾ ਸਤਿਗੁਰੂ ! ਸਾਨੂੰ ਨੀਂਦ ਨਹੀਂ ਆਉਂਦੀ ਪਈ। ਕ੍ਰਿਪਾਲੂ ਦਾਤਾ ਜੀ, ਅੱਜ ਤੇਰੇ ਚਰਨਾਂ ਵਿਚੋਂ ਅਸੀਂ ਇਕ ਦਾਤ ਮੰਗਣੀ ਚਾਹੁੰਦੇ ਹਾਂ। ਹਜ਼ੂਰ ਨੇ ਪੁੱਛਿਆ ਕੀ? ਕਹਿਣ ਲੱਗੇ ਸਾਰੇ ਸਿੱਖ ਆਰਾਮ ਕਰਨ ਤੇ ਸਾਰੀ ਰਾਤ ਜਾਗ ਕੇ ਅਸੀਂ ਦੋਨੋਂ ਭਰਾ ਚਮਕੌਰ ਦੀ ਗੜ੍ਹੀ ਦਾ ਪਹਿਰਾ ਦੇਵਾਂਗੇ।

ਸ਼ਾਮ ਦੇ ਵੇਲੇ ਰਹਿਰਾਸ ਦੇ ਪਾਠ ਤੋਂ ਬਾਅਦ ਸਾਹਿਬ ਦਾ ਆਸਣ ਸਿੱਖਾਂ ਨੇ ਤਿਆਰ ਕਰ ਦਿੱਤਾ ਹੈ। ਉਸ ਚੋਜੀ ਪ੍ਰੀਤਮ ਦੀ ਖੇਡ ਨੂੰ ਤੱਕੋ, ਕਿਵੇਂ ਉਹ ਭਾਣਾ ਮੰਨਦਾ ਹੈ। ਪਿਤਾ ਦੇ ਕੋਲ ਪੁੱਤਰ ਪਾਏ। ਪਿਆਰੇ ਭਾਈ ਦਇਆ ਸਿੰਘ ਹਜ਼ੂਰ ਦੇ ਕੋਲ ਪਏ ਸਨ। ਇੱਧਰ ਸਿੱਖਾਂ ਨੇ ਘੋੜਿਆਂ ਦੀਆਂ ਕਾਠੀਆਂ ਲਾਹੀਆਂ ਤੇ ਕਾਠੀਆਂ ਦੇ ਥੱਲੇ ਜਿਹੜੇ ਕੱਪੜੇ ਵਿਛਾਏ ਸਨ, ਉਹਨਾਂ ਨੂੰ ਇਹਨਾਂ ਨੇ ਆਪਣੇ ਬਿਸਤਰੇ ਬਣਾ ਲਿਆ ਤੇ ਕਾਠੀਆਂ ਨੂੰ ਸਿਰਹਾਣੇ ਬਣਾ ਲਿਆ। ਉਹ ਕਹਿੰਦਾ ਹੈ, ਦੇਖੋ ਤਾਰੇ ਟਿਮਟਿਮਾਉਂਦੇ ਪਏ ਹਨ, ਹੋਣੀ ਹੱਸਦੀ ਪਈ ਹੈ ਕਿ ਸਵੇਰੇ ਪਤਾ ਨਹੀਂ ਕੀ ਵਾਪਰਨਾ ਹੈ, ਪਰ ਹੋਣੀ ਦੇ ਮਾਲਕ ਗੁਰੂ ਕਲਗੀਧਰ ਸੱਚਾ ਪਾਤਿਸ਼ਾਹ ਵੇਖ ਰਹੇ ਹਨ ਕਿ ਸਾਡੇ ਸਿੱਖ ਘੂਕ ਸੁੱਤੇ ਪਏ ਹਨ ਤੇ ਕਲਗੀ ਵਾਲੇ ਵੱਲ ਝਾਤੀ ਮਾਰਨਾ, ਪੁੱਤਰ ਕੋਲ ਹਨ, ਦਇਆ ਸਿੰਘ ਕੋਲ ਹਨ ਤੇ ਰਾਤ ਜਦੋਂ ਸਾਰੇ ਖ਼ਾਮੋਸ਼ ਹੋ ਗਏ ਤਾਂ ਚੌਂਕੜਾ

ਮਾਰ ਕੇ ਬੈਠ ਗਏ। ਦੋਨੋਂ ਨੇਤਰ ਬੰਦ ਕੀਤੇ ਹਨ। ਥੋੜੀ-ਥੋੜੀ ਆਵਾਜ਼ ਆਉਂਦੀ ਹੈ ਵਾਹਿਗੁਰੂ ਵਾਹਿਗੁਰੂ।

ਧੀਮੀ-ਧੀਮੀ ਆਵਾਜ਼ ਤੋਂ ਬਾਅਦ ਇਕ ਦੱਮ ਦੇਖਿਆ ਹੈ ਤੇ ਉੱਠ ਖਲੋਤੇ ਹਨ। ਬਾਹਰ ਆਏ ਹਨ ਤੇ ਦੇਖਦੇ ਹਨ ਕਿ ਤਾਰੇ ਟਿਮਟਿਮਾਉਂਦੇ ਹਨ। ਦੋਨੋਂ ਹੱਥ ਜੋੜ ਕੇ ਇਕ ਅਰਦਾਸ ਕੀਤੀ ਹੈ, ਹੇ ਮੇਰੇ ਪ੍ਰਮਾਤਮਾ ! ਮੈਂ ਤੇਰਾ ਹਾਂ, ਮੇਰੇ ਪੁੱਤਰ ਵੀ ਤੇਰੇ ਹਨ, ਮੇਰੇ ਸਿੱਖ ਵੀ ਤੇਰੇ ਹਨ, ਬਸ ਇਕ ਕ੍ਰਿਪਾ ਮੇਰੇ 'ਤੇ ਕਰੀਂ ਕਿ ਜਿਵੇਂ ਅੱਜ ਸੁੱਤਿਆਂ ਪੁੱਤਰਾਂ, ਸਿੱਖਾਂ ਨੂੰ ਦੇਖਕੇ ਮੈਂ ਕੇਵਲ ਤੇਰੀ ਯਾਦ ਵਿਚ ਜੁੜਿਆ ਹਾਂ ਤੇ ਕੱਲ ਇਹਨਾਂ ਦੇ ਟੁਕੜੇ ਚਮਕੌਰ ਦੀ ਗੜ੍ਹੀ ਤੋਂ ਬਾਹਰ ਦੇਖਕੇ ਮੈਨੂੰ ਅੰਦਰ ਦਾ ਟਿਕਾਅ ਤੇ ਸਿਮਰਨ ਦੀ ਦਾਤ ਦੇ ਦੇਈਂ, ਮੈਂ ਹੋਰ ਕੁਝ ਨਹੀਂ ਮੰਗਦਾ।

ਗੁਰੂ ਕੇ ਸਿੱਖੋ ! ਉਹ ਸੁਰਤ ਪਿਤਾ ਦਾ ਸੀਸ ਦੇਖਕੇ ਵੀ ਨਹੀਂ ਹਿੱਲੀ, ਉਹ ਸੁਰਤ ਆਨੰਦਪੁਰ ਤੋਂ ਨਿਕਲ ਕੇ ਪਰਿਵਾਰ ਵਿਛੋੜੇ ਵੇਲੇ ਵੀ ਨਹੀਂ ਖਿੰਡੀ ਤੇ ਉਹ ਸੁਰਤ ਪੁੱਤਰਾਂ ਤੇ ਸਿੱਖਾਂ ਨੂੰ ਭੁੱਖਿਆਂ ਦੇਖਕੇ ਵੀ ਨਹੀਂ ਖਿੰਡੀ। ਕਿਉਂ ? ਕਿਉਂਕਿ ਇਸ ਸੁਰਤ ਦੇ ਮਾਲਕ ਨੇ ਕਦੀ ਪਉਂਟਾ ਸਾਹਿਬ ਦੀ ਧਰਤੀ 'ਤੇ ਜਿਹੜੇ ਤੂੰਹੀ ਤੂੰਹੀ ਦੇ ਗੀਤ ਅਲਾਪੇ ਸਨ, ਮੈਂ ਸੋਚਦਾ ਹਾਂ ਉਸ ਦਿਨ ਤਾਂ ਸਾਰੇ ਸੁੱਖ ਤੇਰੇ ਕੋਲ ਸਨ, ਅੱਜ ਤਾਂ ਚਮਕੌਰ ਦੀ ਗੜ੍ਹੀ ਵਿਚ ਕੋਈ ਸੁੱਖ ਨਹੀਂ, ਪਰ ਤੇਰੇ ਕੋਲ ਤੂੰਹੀ ਤੂੰਹੀ ਦੀ ਧੁਨੀ ਉਹੀ ਹੈ ਜਿਹੜੀ ਪਉਂਟਾ ਸਾਹਿਬ ਦੀ ਧਰਤੀ ਵਿਚ ਸੁੱਖ ਵਿਚ ਵੀ ਤੇਰੇ ਕੋਲ ਸੀ।

ਹਜ਼ੂਰ ਨੂੰ ਅਰਦਾਸ ਤੋਂ ਬਾਅਦ ਦੇਖਿਆ ਦੋਨੋਂ ਸਿੱਖਾਂ ਭਾਈ ਮਦਨ ਸਿੰਘ ਤੇ ਭਾਈ ਕੋਠਾ ਸਿੰਘ ਨੇ ਕਿ ਗੁਰੂ ਜੀ ਕਿਵੇਂ ਟਹਿਲਦੇ ਪਏ ਹਨ ? ਭਾਈ ਮਦਨ ਸਿੰਘ ਨੇ ਕੋਲ ਆ ਕੇ ਬੇਨਤੀ ਕੀਤੀ ਕਿ ਸਤਿਗੁਰੂ ! ਆਪ ਰਾਤ ਨੂੰ ਇਸ ਵੇਲੇ ਕਿਉਂ ? ਇਕੋ ਇਸ਼ਾਰਾ ਕੀਤਾ, ਅੱਖਾਂ ਕਿਸੇ ਗੰਭੀਰਤਾ ਵਿਚ ਜੁੜੀਆਂ ਸਨ, ਨੇਤਰਾਂ ਵਿਚ ਨੂਰ ਦੀ ਇਕ ਝਲਕ ਪੈਂਦੀ ਪਈ ਸੀ, ਕਹਿਣ ਲੱਗੇ, ਮਦਨ ਸਿੰਘ ਖ਼ਾਮੋਸ਼। ਕੋਲ ਹੋ ਕੇ ਇਕ ਬਚਨ ਕਿਹਾ ਕਿ ਇਕ ਕੰਮ ਕਰ ਦਿਉ, ਰਾਤ ਤੁਸੀਂ ਮੰਗ ਕੇ ਸੇਵਾ ਲਈ ਸੀ ਕਿ ਚਮਕੌਰ ਦੀ ਗੜ੍ਹੀ ਦੇ ਦਰਵਾਜ਼ੇ ਦੀ ਅਸੀਂ ਰਾਖੀ ਕਰਨੀ ਹੈ ਪਰ ਮੈਂ ਤੁਹਾਡੇ ਕੋਲੋਂ ਕੁਝ ਨਹੀਂ ਮੰਗਦਾ, ਤੁਸੀਂ ਚੁੱਪ ਕਰ ਜਾਉ, ਬੜੇ ਥੱਕੇ ਹੋ, ਸਵੇਰੇ ਬੜੇ ਲੰਬੇ ਪੈਂਡੇ 'ਤੇ ਚਲੇ ਜਾਣਾ ਹੈ ਤੇ ਅੱਜ ਰਾਤ ਤੁਸੀਂ ਦੋਨੋਂ ਭਰਾ ਆਰਾਮ ਕਰ ਲਓ। ਗੁਰੂ ਨੂੰ ਪਤਾ ਹੈ ਕਿ ਸਵੇਰੇ ਭਾਣਾ ਵਾਪਰਨਾ ਹੈ। ਉਹ ਕਹਿਣ ਲੱਗੇ ਪਹਿਰਾ ? ਕਹਿਣ ਲੱਗੇ ਅੱਜ ਦੀ ਰਾਤ ਦਾ ਪਹਿਰਾ ਮੈਂ ਦੇਵਾਂਗਾ। ਦੋਨੋਂ ਇਕੋ ਦੱਮ ਕੰਬ ਗਏ। ਤੁਸੀਂ ? ਕਹਿਣ ਲੱਗੇ ਤੁਸੀਂ ਉੱਚੀ ਨਾ ਬੋਲੋ, ਅੱਜ ਮੇਰੇ ਸਿੱਖ ਕਈ ਦਿਨਾਂ ਦੇ ਥੱਕੇ ਡੂੰਘੀ ਨੀਂਦ ਵਿਚ ਸੁੱਤੇ ਹਨ। ਅੱਜ ਰੱਜ ਕੇ ਸੌਂ ਲੈਣ ਦਿਉ। ਕੀ ਪਤਾ ਕੱਲ ਨੂੰ ਇਸ ਤਨ ਨੂੰ ਨੀਂਦ ਨਸੀਬ ਹੋਣੀ ਹੈ ਕਿ ਨਹੀਂ। ਉਹਨਾਂ ਕਿਹਾ, ਦਾਤਾ ਜੀ ! ਜਿਵੇਂ ਤੁਹਾਡਾ ਹੁਕਮ, ਪਰ ਜੇ ਤੁਸੀਂ ਕੱਲ ਦੀ ਸੇਵਾ ਸਿੱਖਾਂ ਵਿਚ ਲੈ ਲਉ ? ਕਹਿਣ ਲੱਗੇ, ਨਹੀਂ ਕੱਲ ਕਿਸ ਨੇ ਦੇਖੀ ਹੈ। ਦੋਨਾਂ ਭਰਾਵਾਂ

ਨੂੰ ਬਿਸਰਾਮ ਕਰਵਾ ਦਿੱਤਾ।

ਅੱਜ ਰੋਜੀ ਪ੍ਰੀਤਮ ਚਰਨਾਂ ਦਾ ਜੋੜਾ ਲਾਹ ਕੇ ਸਿੱਖਾਂ ਦੇ ਕੋਲ ਆਏ। ਮੁਸਲਮਾਨ ਅੱਲ੍ਹਾ ਯਾਰ ਖ਼ਾਂ ਜੋਗੀ ਲਿਖਦਾ ਹੈ ਕਿ ਮੇਰੇ ਦਾਤਾ ਜੀ ਨੇ ਕੀ ਤੱਕਿਆ ਕਿ ਸਿੱਖਾਂ ਦੇ ਸਿਰ ਦੀਆਂ ਕੇਸਕੀਆਂ ਢਿੱਲੀਆਂ ਪੈ ਗਈਆਂ, ਕਈਆਂ ਦੇ ਕੇਸ ਜ਼ਮੀਨ ਨਾਲ ਲੱਗੇ ਹਨ। ਗੁਰੂ ਕੇ ਸਿੱਖੋ ! ਸਾਹਿਬ ਨੇ ਕੀ ਕੀਤਾ ਕਿ ਜਿਸ ਦੀ ਕੇਸਕੀ ਢਿੱਲੀ ਹੈ, ਉਸਦੀ ਘੁੱਟ ਕੇ ਬੰਨ੍ਹ ਦਿੱਤੀ, ਜਿਸਦੇ ਤਨ 'ਤੇ ਕੱਪੜਾ ਨਹੀਂ ਸੀ, ਉਸ ਦੇ ਤਨ ਨੂੰ ਢੱਕਦੇ ਪਏ ਹਨ। ਸਤਿਗੁਰੂ ਕੋਲੋਂ ਰਿਹਾ ਨਾ ਗਿਆ। ਪਹਿਲਾਂ ਸਿੱਖਾਂ ਦੇ ਹੱਥ ਦੇਖੇ, ਕਿਰਪਾਨਾਂ ਚਲਾ ਚਲਾ ਕੇ ਹੱਥਾਂ 'ਤੇ ਡੂੰਘੇ ਜ਼ਖ਼ਮ ਸਨ। ਸਤਿਗੁਰੂ ਨੇ ਜ਼ਖ਼ਮ ਚੁੰਮੇ। ਗੁਰੂ ਕੇ ਸਿੱਖੋ ! ਜਦੋਂ ਪੈਰਾਂ ਵਿਚ ਕੰਡੇ, ਪੈਰਾਂ ਵਿਚ ਖ਼ੂਨ ਦੇ ਤੁੱਪਕੇ ਡਿਠੇ ਤਾਂ ਮੇਰੇ ਕਲਗੀ ਵਾਲੇ ਕੋਲੋਂ ਰਿਹਾ ਨਾ ਗਿਆ। ਉਸਨੇ ਸ਼ਹੀਦਾਂ ਦੇ ਪੈਰਾਂ ਨੂੰ ਵੀ ਚੁੰਮ ਲਿਆ। ਸਿੰਘਾਂ ਕੋਲੋਂ ਲੰਘ ਕੇ ਆਪਣੇ ਦੋਨੋਂ ਪੁੱਤਰਾਂ ਕੋਲ ਵੀ ਗਏ। ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਦੋਨੋਂ ਪੁੱਤਰ ਜ਼ਮੀਨ 'ਤੇ ਲੇਟੇ ਹਨ। ਕਹਿਣ ਲੱਗੇ ਕਿ ਜਦੋਂ ਘਰੋਂ ਤੁਰਿਆ ਸਾਂ, ਚਾਰ ਲੈ ਕੇ ਆਇਆ ਸਾਂ ਪਰ ਸਰਸਾ ਨੇ ਮੇਰੇ ਦੋ ਵੱਖ ਕਰ ਦਿੱਤੇ ਤੇ ਚਮਕੌਰ ਨੇ ਮੇਰੇ ਦੋ ਲੈ ਲੈਣੇ ਹਨ। ਪਰ ਪੁੱਤਰੋ ! ਘਬਰਾਇਓ ਨਾ। ਤੁਹਾਡੀ ਸ਼ਹਾਦਤ ਤੋਂ ਬਾਅਦ ਮੈਂ ਤੁਹਾਡੇ ਲਈ ਰੱਬ ਦੇ ਚਰਨਾਂ ਵਿਚ ਅਰਦਾਸ ਕਰਾਂਗਾ।

ਜਿਸਦਾ ਪੁੱਤਰ ਚਲਾ ਜਾਏ, ਉਸ ਮਾਂ ਨੂੰ ਪੁੱਛ ਕੇ ਦੇਖੋ ਕਿ ਉਸਦੇ ਅੰਦਰ ਕੀ ਵਾਪਰਦੀ ਹੈ। ਰਾਤ ਲੰਘੀ ਹੈ, ਸਿੱਖਾਂ ਦਾ ਗੁਰੂ ਨਹੀਂ ਸੁੱਤਾ। ਅੰਮ੍ਰਿਤ ਵੇਲਾ ਹੋਇਆ ਹੈ, ਆਵਾਜ਼ ਦੇ ਕੇ ਪੁੱਤਰ ਉਠਾਏ ਹਨ, ਪਿਆਰੇ ਪੰਜ ਉੱਠੇ ਹਨ, ਨਾਲ ਮਰਜੀਵੜੇ ਉੱਠੇ ਹਨ। ਅੰਮ੍ਰਿਤ ਵੇਲੇ ਦਾ ਦੀਵਾਨ ਸੱਜਿਆ ਹੈ। 22 ਦਸੰਬਰ ਦਾ ਅਦੁੱਤੀ ਜੰਗ ਦੁਨੀਆਂ ਦਾ ਸ਼ੁਰੂ ਹੋਣ ਲੱਗਿਆ ਹੈ।

ਉੱਧਰ ਚਾਰ ਚੁਫੇਰੇ ਜ਼ਫ਼ਰਨਾਮੇ ਦੇ ਮੁਤਾਬਿਕ ਦੱਸ ਲੱਖ ਦਾ ਇਕੱਠ ਸੀ, ਜਿਸਨੇ ਚਮਕੌਰ ਦੀ ਗੜ੍ਹੀ ਨੂੰ ਘੇਰਿਆ ਹੈ। ਸਾਹਿਬ ਜੀ ਨੇ ਉਸ ਵੇਲੇ ਜ਼ਫ਼ਰਨਾਮੇ ਵਿਚ ਜਿਹੜੇ ਸ਼ਬਦ ਵਰਤੇ ਹਨ, ਉਹ ਮੈਂ ਬਾਅਦ ਵਿਚ ਅਰਜ਼ ਕਰਾਂਗਾ। ਪਹਿਲੀ ਘਟਨਾ ਇਹ ਸੀ ਕਿ ਬਾਹਰ ਭਾਰੀ ਮੁਲਖਈਆ ਹੈ। ਵਜ਼ੀਰ ਖ਼ਾਂ ਲਾਹੌਰ ਦਾ ਸੂਬਾ ਵੀ ਕਾਫੀ ਫ਼ੌਜ ਲੈ ਕੇ ਆਇਆ ਹੈ। ਉਹਨਾਂ ਨੇ ਕਿਹਾ ਇਕ ਕੰਮ ਕਰੋ, ਡਾ: ਲਤੀਫ਼ ਲਿਖਦਾ ਹੈ ਕਿ ਇਕ ਏਲਚੀ ਵੀ ਆਪਣਾ ਭੇਜਿਆ। ਉਸਨੇ ਆ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਆਪਣੇ ਆਪ ਨੂੰ ਸਮਰਪਿਤ ਕਰ ਦਿਓ ਤੇ ਉਸਨੇ ਕੁਝ ਗ਼ੈਰ-ਵਾਜਬ ਸ਼ਬਦ ਵੀ ਬੋਲੇ। ਜਦੋਂ ਉਸਨੇ ਭੈੜੇ ਸ਼ਬਦ ਬੋਲੇ ਤਾਂ ਬਾਬਾ ਅਜੀਤ ਸਿੰਘ ਨੇ ਕਿਰਪਾਨ ਧੂ ਲਈ ਤੇ ਏਲਚੀ ਨੂੰ ਸ਼ਬਦ ਕਹੇ ਸਨ ਕਿ ਚੇਤੇ ਰੱਖੀਂ, ਸਾਡੇ ਘਰ ਤੂੰ ਏਲਚੀ ਬਣਕੇ ਆਇਆ ਹੈਂ। ਜੇ ਕਿਤੇ ਤੂੰ ਮੈਨੂੰ ਥੱਲੇ ਟੱਕਰੇਂਗਾ ਤਾਂ ਫਿਰ ਤੇਰੀਆਂ ਮੇਰੀਆਂ ਗੱਲਾਂ ਹੋਣਗੀਆਂ। ਕੋਈ ਸਮਝੌਤਾ ਨਹੀਂ। ਹੁਣ ਆਪਣੇ ਮਿਲਾਪ ਮੈਦਾਨੇ ਜੰਗ ਵਿਚ ਹੋਣਗੇ। ਫਿਰ ਸ਼ਾਹੀ ਫ਼ੌਜ ਨੇ ਤੇ ਪਹਾੜੀਆਂ ਨੇ ਸੋਚਿਆ ਕਿ ਗੁਰੂ ਗੋਬਿੰਦ

ਸਿੰਘ ਦੇ ਕਿੰਨੇ-ਕੁ ਸਿੱਖ ਹਨ, ਆਪਾਂ ਪੌੜੀ ਲਾ ਕੇ ਫੜ ਲੈਣਾ ਹੈ।

ਗੁਰੂ ਕੇ ਸਿੱਖੋ ! ਪਹਿਲਾ ਜਿਹੜਾ ਸੱਜਣ ਸੀ ਪੌੜੀ ਲਾ ਕੇ ਚੜ੍ਹਨ ਲੱਗਾ, ਇਸਦਾ ਨਾਮ ਸੀ ਨਾਹਰ ਖ਼ਾਂ। ਇਸਨੇ ਗੜ੍ਹੀ ਦੀ ਦੀਵਾਰ ਤੋਂ ਸਿਰ ਉੱਚਾ ਕੱਢਿਆ ਕਿ ਦੇਖਾਂ ਕਿੰਨੇ ਸਿੱਖ ਹਨ, ਕਿਵੇਂ ਫੜ ਸਕਦੇ ਹਾਂ ? ਮੇਰੇ ਕਲਗੀ ਵਾਲੇ ਨੇ ਇਸਦੀ ਖੋਪੜੀ ਦੇਖੀ, ਜਦੋਂ ਇਸ ਦੀਆਂ ਅੱਖਾਂ ਦਿੱਸੀਆਂ ਤਾਂ ਇਕ ਤੀਰ ਕੱਢਕੇ ਇਸ ਨਾਹਰ ਖ਼ਾਂ ਦੀਆਂ ਅੱਖਾਂ ਵਿਚ ਪਰੋ ਕੇ ਧਰਤੀ ਉਤੇ ਸੁੱਟ ਦਿੱਤਾ। ਪਹਿਲਾ ਤੀਰ ਕਲਗੀ ਵਾਲੇ ਨੇ ਚਮਕੌਰ ਦੀ ਗੜ੍ਹੀ ਵਿਚ ਚਲਾਇਆ। ਇਸਦੇ ਸੁਆਸ ਪੂਰੇ ਹੋਏ ਤਾਂ ਦੂਜਾ ਗਨੀ ਖ਼ਾਂ ਆਇਆ। ਇਸ ਨੇ ਪੌੜੀ ਲਾਈ। ਕਲਗੀ ਵਾਲੇ ਨੇ ਉਪਰੋਂ ਗੁਰਜ ਮਾਰਿਆ ਤਾਂ ਸਿਰ ਦੀ ਮਿਝ ਬਾਹਰ ਨਿਕਲ ਗਈ ਤੇ ਜ਼ਮੀਨ 'ਤੇ ਡਿੱਗ ਪਿਆ। ਤੀਜਾ ਆਇਆ ਖ਼ਵਾਜਾ ਮਹਿਬੂਬ।

ਜ਼ਫ਼ਰਨਾਮੇ ਦੇ ਮੁਤਾਬਿਕ ਗੁਰੂ ਜੀ ਨੇ ਪਹਿਲਾ ਬਚਨ ਕਿਹਾ- ਔਰੰਗਜ਼ੇਬ ! ਤੂੰ ਕਦੀ ਆਪਣੇ ਗਿਰੀਵਾਨ ਵਿਚ ਝਾਤੀ ਮਾਰ ਕੇ ਦੇਖ। ਕਈ ਮਹੀਨਿਆਂ ਦੇ 40 ਭੁੱਖੇ ਸਿੱਖ ਜਿਨ੍ਹਾਂ ਨੂੰ ਰੋਟੀ ਨਹੀਂ ਮਿਲੀ, ਕੇਵਲ ਰੱਬ ਦੇ ਆਸਰੇ 'ਤੇ ਜੀਉਣ ਵਾਲੇ 40, ਉਹਨਾਂ ਨੂੰ ਦੱਸ ਲੱਖ ਨੇ ਘੇਰਾ ਪਾਇਆ ਹੈ ਤੇ ਆਪਣੀ ਜ਼ਮੀਰ ਨੂੰ ਖੁਰਚ ਕੇ ਦੇਖ ਕਿ ਕਿਤੇ ਇਹ ਟਾਕਰਾ ਸੀ ? ਦੂਜੀ ਗੱਲ ਉਹਨਾਂ ਕਹੀ ਕਿ ਤੇਰੇ ਆਦਮੀ ਕਸਮਾਂ ਚੁੱਕ ਕੇ ਮੁੱਕਰੇ ਤੇ ਤੀਰਾਂ, ਬੰਦੂਕਾਂ, ਨੇਜ਼ਿਆਂ ਨਾਲ ਕਸਮਾਂ ਤੋੜੀਆਂ ਤੇ ਚੇਤੇ ਰੱਖੀਂ, ਮੈਂ ਇਹਨਾਂ ਦੀ ਕਸਮ 'ਤੇ ਭਰੋਸਾ ਕੀਤਾ ਪਰ ਜਦੋਂ ਤੀਰ ਤੇ ਤਲਵਾਰਾਂ ਲੈ ਕੇ ਆਏ ਤਾਂ ਮੈਂ ਲਾਚਾਰ ਹੋ ਗਿਆ ਤੇ ਮੈਦਾਨ ਵਿਚ ਉਤਰ ਗਿਆ ਤੇ ਇਕ ਗੱਲ ਮੈਂ ਤੈਨੂੰ ਲਿੱਖ ਕੇ ਕਹਿ ਦੇਣੀ ਚਾਹੁੰਦਾ ਹਾਂ ਕਿ ਜਦੋਂ ਸਾਰਿਆਂ ਟਿੱਲਿਆਂ ਤੋਂ ਪਾਣੀ ਟੱਪ ਜਾਏ ਤਾਂ ਉਦੋਂ ਸਿੱਖ ਦਾ ਕੰਮ ਹੈ ਕਿਰਪਾਨ ਨੂੰ ਹੱਥ ਪਾਉਣਾ। ਅਖ਼ੀਰਲਾ ਸ਼ੇਅਰ ਸੀ, ਕਹਿਣ ਲੱਗੇ

*ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।*
*ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ।*

ਸਾਹਿਬ ਕਹਿੱਣ ਲੱਗੇ ਕਿ ਚਮਕੌਰ ਦੀ ਗੜ੍ਹੀ ਵਿਚ ਸਿਰਫ਼ ਮੈਨੂੰ ਇਕ ਅਫ਼ਸੋਸ ਹੈ ਕਿ ਖ਼ਵਾਜਾ ਮਰਦੂਦ ਆਇਆ ਸੀ, ਉਹ ਇਕੋ ਦੱਮ ਸਿਰ ਲੁਕਾ ਕੇ ਚਲਾ ਗਿਆ। ਮੈਨੂੰ ਅਫ਼ਸੋਸ ਹੈ ਜੇ ਕਿਤੇ ਮੇਰੀਆਂ ਅੱਖਾਂ ਦੇ ਸਾਹਮਣੇ ਆਉਂਦਾ ਤਾਂ ਇਕ ਤੀਰ ਮੈਂ ਉਸਦੇ ਸੀਨੇ ਵਿਚ ਪਰੋ ਕੇ ਰੱਖ ਦੇਣਾ ਸੀ। ਅਫ਼ਸੋਸ ਕਿ ਉਹ ਬੱਚ ਕਿਵੇਂ ਗਿਆ।

ਦੁਨੀਆਂ ਦੇ ਲੋਕੋ ! ਅੱਜ ਅਦੁੱਤੀ ਜੰਗ ਸ਼ੁਰੂ ਹੋਣ ਲੱਗੀ ਹੈ। 22 ਦਸੰਬਰ 1704 ਹੈ। ਹਜ਼ੂਰ ਦੇ ਕੋਲ ਸਿੱਖ ਆਏ ਹਨ। ਸਾਹਿਬ ਨੇ ਆਪਣੀ ਤਕਰੀਰ ਦਿੱਤੀ। ਸਿੱਖਾਂ ਦੇ ਪੰਜ-ਪੰਜ ਦੇ ਜੱਥੇ ਬਣਾਏ ਹਨ। ਭਾਈ ਦਇਆ ਸਿੰਘ ਇਹਨਾਂ ਦੀ ਅਗਵਾਈ ਕਰਦੇ ਹਨ। ਸੋਚਿਆ ਕਿ ਆਪਾਂ ਗੜ੍ਹੀ ਵਿਚ ਰਹਿ ਕੇ ਵਾਰ ਕਰਾਂਗੇ ਪਰ ਉਧਰੋਂ ਦੱਸ ਲੱਖ ਦੇ ਟਿੱਡੀ ਦੱਲ ਨੇ ਕਿਹਾ ਕਿ ਇਕੋ ਦੱਮ ਹਮਲਾ ਬੋਲੋ, ਇਹ 40 ਸਾਡੇ ਸਾਹਮਣੇ ਕੀ ਹਨ। ਸਾਹਿਬ ਕਲਗੀ ਵਾਲੇ ਦੇ

ਸਾਹਮਣੇ ਜਦੋਂ ਇਹ ਸਿੱਖ ਗੜ੍ਹੀ ਦੇ ਅੰਦਰ ਹਨ, ਬਾਹਰੋਂ ਹਮਲਾ ਇਕੋ ਦੱਮ ਕਰਨ ਲੱਗੇ ਹਨ ਤਾਂ ਪਿਆਰੇ ਭਾਈ ਹਿੰਮਤ ਸਿੰਘ ਜੀ ਉੱਠ ਕੇ ਸਾਹਮਣੇ ਆਏ ਹਨ। ਭਾਈ ਹਿੰਮਤ ਸਿੰਘ ਨੇ ਹੱਥ ਜੋੜੇ ਹਨ, ਹੇ ਸਤਿਗੁਰੂ ! ਤੇਰੇ ਚਰਨਾਂ ਵਿਚ ਮੈਂ ਇਕ ਬੇਨਤੀ ਕਰਨ ਲੱਗਾ ਹਾਂ। ਕ੍ਰਿਪਾ ਕਰ, ਜਿੱਥੇ ਤੇਰੇ ਚਰਨ ਪੈ ਗਏ ਇਹ ਸਾਡੇ ਗੁਰੂ ਦਾ ਘਰ ਹੈ। ਜੇ ਇਹਨਾਂ ਨੇ ਬਾਹਰੋਂ ਆ ਕੇ ਇਸ ਗੜ੍ਹੀ 'ਤੇ ਹਮਲਾ ਕੀਤਾ ਤਾਂ ਇਹ ਹਮਲਾ ਮੇਰੇ ਗੁਰੂ 'ਤੇ ਹਮਲਾ ਸਮਝਿਆ ਜਾਏਗਾ। ਮੈਂ ਨਹੀਂ ਚਾਹੁੰਦਾ ਕਿ ਸਾਡੇ ਜੀਉਂਦਿਆਂ ਇਸ ਗੜ੍ਹੀ ਵੱਲ ਕੋਈ ਵੱਧੇ। ਮੈਨੂੰ ਇਜਾਜ਼ਤ ਦਿਓ, ਮੈਂ ਰਣ-ਤੱਤੇ ਵਿਚ ਜੂਝਣਾ ਚਾਹੁੰਦਾ ਹਾਂ। ਪਿਆਰੇ ਭਾਈ ਹਿੰਮਤ ਸਿੰਘ ਨੂੰ ਆਪਣੇ ਸੀਨੇ ਨਾਲ ਲਾਇਆ ਹੈ। ਕਹਿਣ ਲੱਗੇ, ਸਿੱਖਾ ! ਮੈਨੂੰ ਤੇਰੇ 'ਤੇ ਭਰੋਸਾ ਹੈ। ਤੂੰ ਤਾਂ ਉਸ ਦਿਨ ਹੀ ਆਪਣਾ ਸਿਰ ਦੇ ਚੁੱਕਾ ਹੈਂ ਜਿਸ ਦਿਨ ਮੇਰੀ ਆਵਾਜ਼ 'ਤੇ ਤੂੰ ਉੱਠ ਕੇ ਆਪਣਾ ਸਿਰ ਭੇਟਾ ਕੇਸਗੜ੍ਹ ਸਾਹਿਬ ਦੀ ਧਰਤੀ 'ਤੇ ਕੀਤਾ ਸੀ। ਪਿਆਰੇ ਭਾਈ ਹਿੰਮਤ ਸਿੰਘ ਨਿਕਲੇ ਹਨ, ਨਾਲ ਉਹਨਾਂ ਦੇ ਸਿੱਖ ਗਏ ਹਨ। ਇਕੋ ਦੱਮ ਦੁਸ਼ਮਣ ਦੇ ਦੱਲ 'ਤੇ ਧਾਈ ਕਰਕੇ ਪੈ ਗਏ। ਕਹਿੰਦੇ ਹਨ ਦੁਸ਼ਮਣ ਨੂੰ ਚੀਰ ਕੇ ਨਿਕਲ ਗਏ ਤੇ ਵਿਚੋਂ ਆਵਾਜ਼ ਆਈ ਕਿ ਜਿਹੜੇ ਗੁਰੂ ਨੇ ਪੰਜ ਪਿਆਰੇ ਬਣਾਏ ਹਨ, ਉਹਨਾਂ ਪੰਜਾਂ ਪਿਆਰਿਆਂ ਵਿਚੋਂ ਇਕ ਪਿਆਰਾ ਹੈ। ਭਾਈ ਹਿੰਮਤ ਸਿੰਘ ਹਿੰਮਤ ਦੇ ਨਾਲ ਜੂਝੇ ਹਨ, ਕਲਗੀ ਵਾਲੇ ਮਮਟੀ 'ਤੇ ਖਲੋਤੇ ਸ਼ਾਬਾਸ਼ ਦਿੰਦੇ ਰਹੇ। ਅਖ਼ੀਰ 'ਤੇ ਦੇਖਿਆ ਕਿ ਪੰਜ ਸਿੰਘ ਜਿਹੜੇ ਨਾਲ ਤੁਰੇ ਸਨ, ਸ਼ਹੀਦ ਹੋ ਗਏ ਹਨ। ਪਿਆਰੇ ਭਾਈ ਹਿੰਮਤ ਸਿੰਘ ਨੇ ਸ਼ਹਾਦਤ ਦਾ ਜਾਮ ਪੀਤਾ।

ਦੂਜਾ ਜੱਥਾ ਤਿਆਰ ਹੋਇਆ। ਸਤਿਗੁਰੂ ! ਸਾਨੂੰ ਆਗਿਆ ਦਿਉ। ਦੂਜਾ ਜੱਥਾ ਤੋਰ ਦਿੱਤਾ। ਗੜ੍ਹੀ ਦਾ ਦਰਵਾਜ਼ਾ ਖੁੱਲ੍ਹਿਆ, ਦੁਸ਼ਮਣ 'ਤੇ ਟੁੱਟ ਕੇ ਪਏ। ਕਿੰਨਾ ਸਮਾਂ ਲੱਖਾਂ ਨਾਲ ਜੂਝ ਕੇ ਇਹ ਵੀ ਜੱਥਾ ਸ਼ਹੀਦ ਹੋ ਗਿਆ। ਤੀਜਾ ਜੱਥਾ ਤੋਰਿਆ। ਜਦੋਂ ਤੀਜਾ ਜੱਥਾ ਸ਼ਹੀਦ ਹੋਇਆ ਤਾਂ ਪਿਆਰੇ ਭਾਈ ਦਇਆ ਸਿੰਘ ਜੀ ਕੋਲ ਆ ਗਏ। ਉਹਨਾਂ ਦੇ ਸ਼ਬਦ ਸਨ ਕਿ ਦਾਤਾ ਜੀ ! ਚਾਰ-ਚੁਫੇਰੇ ਦੁਸ਼ਮਣ ਨੇ ਅੱਤ ਚੁੱਕੀ ਹੈ। ਮੈਂ ਤੁਹਾਡੇ ਚਰਨਾਂ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ। ਹਜ਼ੂਰ ਨੇ ਕਿਹਾ, ਦੱਸੋ ਦਇਆ ਸਿੰਘ ਜੀ। ਦਾਤਾ ਜੀ ! ਆਪਣੇ ਸਾਹਿਬਜ਼ਾਦਿਆਂ ਨੂੰ ਲੈ ਕੇ ਕਿਸੇ ਤਰੀਕੇ ਇਥੋਂ ਨਿਕਲ ਜਾਉ। ਸਤਿਗੁਰੂ ਨੇ ਮੋਢੇ 'ਤੇ ਹੱਥ ਰੱਖ ਕੇ ਕਿਹਾ, ਦਇਆ ਸਿੰਘਾ, ਇਕ ਗੱਲ ਚੇਤੇ ਰੱਖੀਂ, ਮੈਂ ਪੁੱਤਰਾਂ ਤੇ ਸਿੱਖਾਂ ਵਿਚ ਕਦੀ ਫ਼ਰਕ ਨਹੀਂ ਸਮਝਿਆ। ਦੇਖ ਮੇਰੇ ਸਿੱਖ ਮੇਰੇ ਪੁੱਤਰਾਂ ਨਾਲੋਂ ਵੱਧ ਪਿਆਰੇ ਹਨ ਤੇ ਇੰਨੀ ਦੇਰ ਨੂੰ 18 ਸਾਲ ਦੇ ਬਾਬਾ ਅਜੀਤ ਸਿੰਘ ਉੱਠ ਕੇ ਸਾਹਮਣੇ ਆਏ। ਕਹਿਣ ਲੱਗੇ ਪਿਤਾ ਜੀ, ਮੈਂ ਤੁਹਾਡੇ ਚਰਨਾਂ ਵਿਚ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਦੱਸੋ ਲਾਲ ਜੀ ! ਦਾਤਾ ! ਤੁਸੀਂ ਹੁਕਮ ਦਿਉ ਕਿ ਮੈਂ ਮੈਦਾਨੇ ਜੰਗ ਵਿਚ ਜੂਝਾਂ।

ਪਿਆਰਿਉ ! ਉਸ ਵੇਲੇ ਚਮਕੌਰ ਦੀ ਗੜ੍ਹੀ ਕੰਬੀ ਹੋਵੇਗੀ, ਉਸ ਵੇਲੇ ਦਇਆ ਸਿੰਘ ਦੇ ਮਨ 'ਤੇ ਕੀ ਬੀਤੀ ਹੋਵੇਗੀ ਕਿ ਜਦੋਂ ਅਠਾਰਾਂ ਸਾਲ ਦਾ ਗੁਰੂ ਦਾ ਪੁੱਤਰ ਰਣ-ਤੱਤੇ ਵਿਚ ਜੂਝਣ ਲਈ ਆਗਿਆ ਪਿਆ ਮੰਗਦਾ ਹੈ। ਹਜ਼ੂਰ ਨੇ ਬੜੇ ਪਿਆਰ ਨਾਲ ਬਾਬਾ ਅਜੀਤ ਸਿੰਘ

ਨੂੰ ਆਪਣੇ ਸੀਨੇ ਨਾਲ ਲਾਇਆ ਤੇ ਸ਼ਬਦ ਕਹੇ ਸਨ – ਮੇਰੇ ਲਾਲ ਜੀ ! ਮੈਂ ਤੈਨੂੰ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ, ਸਿਰਫ਼ ਇੰਨੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਤੇਰੀਆਂ ਰਗਾਂ ਵਿਚ ਉਸ ਦਾ ਖ਼ੂਨ ਹੈ ਜਿਹੜਾ ਕਦੀ ਤੱਤੀ ਤਵੀ 'ਤੇ ਬੈਠਾ ਸੀ। ਤੇਰੀਆਂ ਰਗਾਂ ਵਿਚ ਉਹਨਾਂ ਦਾ ਖ਼ੂਨ ਹੈ ਜਿਸ ਨੇ ਚਾਂਦਨੀ ਚੌਕ ਵਿਚ ਆਪਣੇ ਸਿਰ ਦਾ ਠਿੱਕਰਾ ਭੰਨ ਦਿੱਤਾ ਸੀ ਤੇ ਤੀਜੀ ਗੱਲ ਮੈਂ ਤੈਨੂੰ ਇਹ ਕਹਿਣੀ ਚਾਹੁੰਦਾ ਹਾਂ ਕਿ ਤੂੰ ਗੁਰੂ ਗੋਬਿੰਦ ਸਿੰਘ ਦਾ ਪੁੱਤਰ ਹੈਂ ਤੇ ਜਿਸ ਦਿਨ ਤੇਰਾ ਜਨਮ ਹੋਇਆ ਸੀ, ਮੈਂ ਪਹਿਲੀ ਜੰਗ ਜਿੱਤੀ ਸੀ ਤੇ ਚੇਤੇ ਰੱਖੀਂ ਮੇਰੇ ਲਾਲ, ਰਣ-ਤੱਤੇ ਵਿਚ ਜਾ ਪਰ ਪਿੱਠ ਦਿਖਾ ਕੇ ਮੇਰੇ ਵੱਲ ਨਾ ਆਈਂ। ਮੈਂ ਚਾਹੁੰਦਾ ਹਾਂ ਕਿ ਤੂੰ ਜਾਏਂ। ਸ਼ਹੀਦ ਹੋ ਜਾਈਂ, ਪਰ ਪਰਤ ਕੇ ਨਾ ਆਈਂ।

ਕਿਹੜਾ ਦੁਨੀਆਂ ਦਾ ਪਿਉ ਹੈ ਜਿਹੜਾ ਆਪਣੇ ਪੁੱਤਰ ਨੂੰ ਇਹ ਕਹੇ ਕਿ ਮੈਂ ਦੇਖਣਾ ਚਾਹੁੰਦਾ ਹਾਂ ਤੇਰੇ ਟੁੱਕੜੇ ਹੋਣ। ਸਤਿਗੁਰੂ ਰਹਿਮਤ ਕਰਨ।

ਸਤਿਸੰਗੀ ਜਨੋਂ ! ਬਾਬਾ ਅਜੀਤ ਸਿੰਘ ਜੀ ਰਣ-ਤੱਤੇ ਵਿਚ ਜੂਝਣ ਚਲੇ ਗਏ। ਕਾਫ਼ੀ ਦੇਰ ਤੱਕ ਜੰਗ ਚੱਲਦਾ ਰਿਹਾ। ਫਿਰ ਮਮਟੀ ਵਿਚੋਂ ਗੁਰੂ ਜੀ ਨੇ ਜਦੋਂ ਦੇਖਿਆ ਕਿ ਮੇਰਾ ਪੁੱਤਰ ਸ਼ਹੀਦ ਹੋ ਗਿਆ ਹੈ ਤਾਂ ਉੱਚੀ ਸਾਰੀ ਆਵਾਜ਼ ਵਿਚ ਕਿਹਾ-

*ਜਿਸ ਕੀ ਬਸਤੁ ਤਿਸੁ ਆਗੈ ਰਾਖੈ॥*
*ਪ੍ਰਭ ਕੀ ਆਗਿਆ ਮਾਨੈ ਮਾਥੈ॥*
*ਉਸ ਤੇ ਚਉਗੁਨ ਕਰੈ ਨਿਹਾਲੁ॥*
*ਨਾਨਕ ਸਾਹਿਬੁ ਸਦਾ ਦਇਆਲੁ॥*

(ਅੰਗ ੨੬੮)

ਅੱਜ ਕਲਗੀ ਵਾਲੇ ਦਾ ਪਹਿਲਾ ਪੁੱਤਰ ਦੁਪਹਿਰ ਤੋਂ ਬਾਅਦ 22 ਦਸੰਬਰ ਸੰਨ 1704 ਨੂੰ ਸ਼ਹੀਦ ਹੋਇਆ। ਪਿਆਰੇ ਭਾਈ ਦਇਆ ਸਿੰਘ ਬੋਲੇ ਨਹੀਂ, ਚੁੱਪ ਕਰ ਗਏ। ਇੰਨੀ ਦੇਰ ਨੂੰ ਹਜ਼ੂਰ ਕ੍ਰਿਪਾਲੂ ਜੀ ਥੱਲੇ ਉਤਰੇ ਤੇ ਦੇਖਿਆ ਕਿ ਬਾਬਾ ਜੁਝਾਰ ਸਿੰਘ ਉੱਠ ਕੇ ਆਏ। ਉਹਨਾਂ ਦੇ ਸ਼ਬਦ ਸਨ ਪਿਤਾ ਜੀ ! ਹਜ਼ੂਰ ਨੇ ਪਰਤ ਕੇ ਦੇਖਿਆ ਤੇ ਕਹਿਣ ਲੱਗੇ ਕੌਣ? ਅੱਗੋਂ ਸ਼ਬਦ ਸਨ ਕਿ ਪਿਤਾ ਜੀ !

*ਭਾਈ ਸੇ ਬਿਛੜ ਕੇ ਹਮੇਂ ਜੀਨਾ ਨਹੀਂ ਆਤਾ।*

ਮੇਰੇ ਕੋਲੋਂ ਬਰਦਾਸ਼ਤ ਨਹੀਂ ਹੁੰਦਾ ਕਿ ਉਹ ਚਲਾ ਜਾਏ ਤੇ ਮੈਂ ਪਿੱਛੇ ਰਹਿ ਜਾਵਾਂ। ਮੈਂ ਤੁਹਾਡੇ ਕੋਲੋਂ ਇਜਾਜ਼ਤ ਲੈਣ ਆਇਆ ਹਾਂ। ਮੈਨੂੰ ਮੇਰੇ ਵੀਰ ਦੀ ਗੋਦ ਵਿਚ ਉਸਦੇ ਨਾਲ ਇਕੱਲਿਆਂ ਜਾਣ ਦਿਉ।

*ਭਾਈ ਸੇ ਬਿਛੜ ਕੇ ਹਮੇਂ ਜੀਨਾ ਨਹੀਂ ਆਤਾ।*
*ਸੋਨਾ ਨਹੀਂ, ਖਾਨਾ ਨਹੀਂ, ਪੀਨਾ ਨਹੀਂ ਆਤਾ।*

ਪਿਆਰੇ ਭਾਈ ਦਇਆ ਸਿੰਘ ਨੇ ਅੱਖਾਂ ਨਾਲ ਸਾਰਾ ਮਾਜਰਾ ਦੇਖਿਆ ਹੈ। ਮਾਨੋ ਕਿ ਦਿਲ ਕਰਦਾ ਸੀ ਕਿ ਕਲਗੀ ਵਾਲਿਆ ! ਆਪਣੇ ਤਨ ਦੇ ਟੁਕੜੇ ਕਰਾਂ ਤੇ ਜਿਨ੍ਹਾਂ ਰਾਹਾਂ ਤੋਂ ਤੂੰ ਲੰਘਣਾ ਹੈ, ਮੈਂ ਵਿਛਾ ਦੇਵਾਂ। 14 ਸਾਲ ਦੇ ਜੁਝਾਰ ਨੇ ਜਦੋਂ ਇਹ ਸ਼ਬਦ ਕਹੇ ਤਾਂ ਹਜ਼ੂਰ ਨੇ ਉਥੇ ਕਿਹਾ ਸੀ ਕਿ ਬੇਟਾ !

*ਹਮ ਨੇ ਭੀ ਕਹਾ ਥਾ ਬਾਪ ਕੋ ਜਾਨ ਦੀਜੈ ਧਰਮ ਪਰ।*

ਹੇ ਮੇਰੇ ਲਾਲ ! ਮੈਂ ਬਾਪੂ ਨੂੰ ਵੀ ਤੋਰਿਆ ਤੇ ਅੱਜ ਮੈਂ ਵੱਡਿਆਂ ਭਾਗਾਂ ਵਾਲਾ ਹਾਂ, ਮੈਂ ਆਪਣੇ ਪੁੱਤਰਾਂ ਨੂੰ ਵੀ ਤੋਰਦਾ ਪਿਆ ਹਾਂ।

*ਲੋ ਕਹਤੇ ਹੈਂ ਅਬ ਆਪ ਕੋ ਜਾਨ ਦੀਜੈ ਧਰਮ ਪਰ।*

ਸਤਿਗੁਰੂ ਕਹਿਣ ਲੱਗੇ ਮੇਰੇ ਲਾਲ ! ਮੈਂ ਜਾਣ ਤੋਂ ਪਹਿਲਾਂ ਤੇਰਾ ਸ਼ਿੰਗਾਰ ਆਪ ਕਰਨਾ ਚਾਹੁੰਦਾ ਹਾਂ। ਭਾਈ ਦਇਆ ਸਿੰਘ ਦੇਖਦੇ ਪਏ ਹਨ। ਜਦੋਂ ਸ਼ਸਤਰ ਦਿੱਤੇ, ਆਪਣੇ ਕਮਰ-ਕੱਸੇ ਵਿਚ ਜਿਹੜਾ ਖੰਜਰ ਸੀ, ਕੱਢ ਕੇ ਜੁਝਾਰ ਦੇ ਕਮਰ-ਕੱਸੇ ਵਿਚ ਰੱਖ ਕੇ ਕਹਿਣ ਲੱਗੇ ਕਿ ਜ਼ਖ਼ਮ ਲੱਗੇ ਤੇਰੇ ਸੀਨੇ ਵਿਚ। ਕੋਈ ਵਾਰ ਹੋਵੇ ਤਾਂ ਮੇਰੇ ਬੱਚਿਆ 14 ਸਾਲ ਦੀ ਉਮਰ ਹੈ ਦੇਖੀਂ ਸੀ ਨਾ ਕਰੀਂ। ਬਾਬਾ ਜੁਝਾਰ ਸਿੰਘ ਤੁਰਨ ਲੱਗੇ ਹਨ ਤੇ ਤੁਰਦਿਆਂ ਸ਼ਬਦ ਕਹੇ ਕਿ ਮੇਰੇ ਲਾਲ ਜੀ ! ਤੁਸੀਂ ਚੱਲੇ ਹੋ, ਤੁਹਾਨੂੰ ਜਾਂਦਿਆਂ ਸਾਰ ਸ਼ਹਾਦਤ ਦਾ ਜਾਮ ਮਿਲੇ। ਜੁਝਾਰ ਸਿੰਘ ਤੁਰ ਪਿਆ। ਪੁੱਛਿਆ, ਪਿਤਾ ਜੀ ਕੋਈ ਹੁਕਮ ? ਕਹਿਣ ਲੱਗੇ ਲਾਲ ਜੀ, ਮੇਰੀ ਇੱਛਾ ਇਹ ਪੂਰੀ ਕਰੀਂ ਕਿ ਜਦੋਂ ਤੇਰੀ ਛਾਤੀ ਵਿਚ ਤੀਰ ਵੱਜਣ ਬਸ ਇਕ ਵਾਰੀ ਮੂੰਹ ਮੇਰੇ ਵੱਲ ਕਰ ਲਈਂ, ਮੈਂ ਤੇਰੀ ਛਾਤੀ ਵਿਚ ਵੱਜੇ ਹੋਏ ਤੀਰ ਦੇਖਣੇ ਚਾਹੁੰਦਾ ਹਾਂ।

ਮੈਂ ਕਹਿੰਦਾ ਹਾਂ ਕਿ ਦੁਨੀਆਂ ਦੇ ਲੋਕੋ ! ਸਾਡਾ ਪੁੱਤਰ ਛੇ ਮਹੀਨੇ ਜਾਂ ਸਾਲ ਦਾ ਹੁੰਦਾ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਮੈਂ ਉਸ ਦਿਨ ਦੀ ਉਡੀਕ ਵਿਚ ਹਾਂ ਜਿਸ ਦਿਨ ਮੇਰਾ ਪੁੱਤਰ ਡਾਕਟਰ ਬਣੇਗਾ, ਮੇਰਾ ਪੁੱਤਰ ਇੰਜੀਨੀਅਰ ਬਣੇਗਾ, ਮੇਰਾ ਪੁੱਤਰ ਰਾਜ ਨੇਤਾ ਬਣੇਗਾ, ਪਰ ਕਲਗੀ ਵਾਲਾ ਕਹਿੰਦਾ ਹੈ ਕਿ ਮੈਨੂੰ ਉਸ ਸਮੇਂ ਦਾ ਇੰਤਜ਼ਾਰ ਹੈ ਜਦੋਂ ਤੇਰੇ ਸੀਨੇ ਵਿਚ ਤੀਰ ਵੱਜਣਗੇ ਤੇ ਤੇਰਾ ਚਿਹਰਾ ਮੇਰੇ ਵੱਲ ਹੋਵੇਗਾ। ਪਿਆਰੇ ਭਾਈ ਦਇਆ ਸਿੰਘ ਬਾਬਾ ਜੁਝਾਰ ਸਿੰਘ ਨੂੰ ਤੋਰਨ ਨਾਲ ਗਏ ਹਨ। ਇਕ ਪਾਸੇ ਕਲਗੀ ਵਾਲਾ, ਇਕ ਪਾਸੇ ਭਾਈ ਦਇਆ ਸਿੰਘ। ਚਮਕੌਰ ਗੜ੍ਹੀ ਦਾ ਦਰਵਾਜ਼ਾ ਖੁੱਲ੍ਹਿਆ ਹੈ। ਪੁੱਤਰ ਨੂੰ ਤੋਰਿਆ ਹੈ। ਆਪ ਮੇਰੇ ਸੱਚੀ ਸਰਕਾਰ ਆ ਕੇ ਖਲੋ ਗਏ ਹਨ। ਕੀਤਾ ਕੀ ਹੈ, ਦਇਆ ਸਿੰਘ ਜੀ, ਮੇਰੇ ਭੱਥੇ ਨੂੰ ਤੀਰਾਂ ਨਾਲ ਭਰ ਦਿਉ। ਮੇਰੇ ਪੁੱਤਰ ਦੀ ਉਮਰ 14 ਸਾਲਾਂ ਦੀ ਹੈ। ਮੈਂ ਚਾਹੁੰਦਾ ਹਾਂ ਕਿ ਅਜੀਤ ਤੋਂ ਅੱਗੇ ਵੱਧ ਕੇ ਚਾਰ ਕਦਮ ਸ਼ਹੀਦ ਹੋਵੇ ਤੇ ਮੈਂ ਆਪਣੇ ਪੁੱਤਰ ਨੂੰ ਤੀਰਾਂ ਦੀ ਛਾਂ ਥੱਲੇ ਤੋਰਾਂ।

ਇੱਧਰ ਬਾਬਾ ਜੁਝਾਰ ਸਿੰਘ ਜੂਝੇ ਤੇ ਬਾਹਰੋਂ ਆਵਾਜ਼ ਆਈ ਕਿ ਗੁਰੂ ਗੋਬਿੰਦ ਸਿੰਘ ਦਾ ਦੂਜਾ ਪੁੱਤਰ ਜੀਉਂਦਾ ਨਾ ਜਾਵੇ ਤੇ ਉਸ ਵੇਲੇ ਕ੍ਰਿਪਾਲੂ ਜੀ ਨੇ ਆਵਾਜ਼ ਦੇ ਕੇ ਕਿਹਾ, ਜੁਝਾਰ ! ਅੱਜ ਤੂੰ ਆਪਣੇ ਆਪ ਨੂੰ ਖ਼ੁਦ ਪੇਸ਼ ਕੀਤਾ ਹੈ। ਜੇ ਤੈਨੂੰ ਮੈਂ ਆਵਾਜ਼ ਮਾਰ ਕੇ ਤੋਰਦਾ

ਤਾਂ ਕੌਮ ਵਿਚ ਕਮਜ਼ੋਰੀ ਆਉਣੀ ਸੀ। ਚੇਤੇ ਰੱਖੀਂ, ਜਦੋਂ ਵੀ ਕਿਤੇ ਕੌਮ ਲਈ ਸਿਰਾਂ ਦੀ ਲੋੜ ਪਵੇਗੀ, ਬਿਨਾਂ ਬੁਲਾਉਣ ਤੋਂ ਤੇਰੀ ਉਮਰ ਦੇ ਕਿੰਨੇ ਹੀ ਜੁਝਾਰ ਘਰਾਂ ਨੂੰ ਛੱਡ ਕੇ ਤੁਰ ਪੈਣਗੇ। ਕਹਿੰਦੇ ਹਨ ਬਾਬਾ ਜੁਝਾਰ ਸਿੰਘ ਨੇ ਤੀਰ ਚਲਾਏ, ਇਹਨਾਂ ਨੇ ਤਲਵਾਰ ਚਲਾਈ। ਮੇਰੇ ਕਲਗੀ ਵਾਲੇ ਦੇ ਤੀਰਾਂ ਦੀ ਛਾਂ ਥੱਲਿਉਂ ਕੱਟੇ ਵੀਰ ਦੇ ਤਨ ਕੋਲੋਂ ਅੱਗੇ ਨਿਕਲ ਗਏ ਤੇ ਜਦੋਂ ਸਾਰੇ ਸ਼ਸਤਰ ਖੁੰਡੇ ਹੋ ਗਏ ਤਾਂ ਅਚਾਨਕ ਜਿਵੇਂ ਮਾਨੋ ਗੁਲਾਬ ਦੇ ਫੁੱਲ ਵਿਚ ਕੋਈ ਤਿੱਖਾ ਕੰਡਾ ਚੁਭੋ ਦੇਵੇ, ਕੋਮਲ ਜਿਹਾ ਸਰੀਰ ਸੀ। ਇਕੋ ਦੱਮ ਪੰਜ-ਛੇ ਇਕੱਠੇ ਤੀਰ ਬਾਬਾ ਜੁਝਾਰ ਸਿੰਘ ਦੇ ਸਰੀਰ ਨੂੰ ਵਿੰਨ੍ਹ ਕੇ ਚਲੇ ਗਏ। ਜਦੋਂ ਤੀਰ ਵੱਜੇ ਹਨ ਤਾਂ ਇਕੋ ਦੱਮ ਆਪਣਾ ਚਿਹਰਾ ਮਮਟੀ ਵੱਲ ਖਲੋਤੇ ਪਿਤਾ ਗੁਰੂ ਵੱਲ ਕੀਤਾ ਸੀ ਕਿ ਬਾਪੂ, ਦੇਖ ਤੇਰੀ ਪੱਗ ਵੱਲ ਕੋਈ ਉਂਗਲ ਨਹੀਂ ਚੁੱਕੇਗਾ, ਤੇਰੇ ਪੁੱਤਰ ਨੇ ਸੀਨੇ ਵਿਚ ਵਾਰ ਖਾਧੇ ਹਨ, ਪਿੱਠ ਵਿਚ ਨਹੀਂ। ਜਦੋਂ ਤੀਰ ਵੱਜੇ ਹਨ, ਜ਼ਮੀਨ 'ਤੇ ਡਿੱਗੇ ਤੇ ਇਕੋ ਦੱਮ ਸ਼ਸਤਰ ਕੱਢੇ ਹਨ ਤੇ ਮਮਟੀ 'ਤੇ ਖਲੋਤਿਆਂ ਜੈਕਾਰਾ ਬੁਲਾ ਕੇ ਕਿਹਾ ਕਿ

*ਪਰਾਈ ਅਮਾਨ ਕਿਉਂ ਰਖੀਏ ਦਿਤੀ ਹੂ ਸੁਖ ਹੋਇ।*

ਉੱਧਰ 22 ਦਸੰਬਰ ਦਾ ਸੂਰਜ ਡੁੱਬਦਾ ਪਿਆ ਸੀ ਤੇ ਇੱਧਰ ਬਾਬਾ ਜੁਝਾਰ ਸਿੰਘ ਦੇ ਪ੍ਰਾਣ ਨਿਕਲਦੇ ਪਏ ਸਨ। ਗੁਰੂ ਕਲਗੀਧਰ ਪਿਤਾ ਜੀ ਥੱਲੇ ਉਤਰੇ ਹਨ। ਇੱਥੇ ਸੀਤਲ ਜੀ ਨੇ ਬੜੀ ਸੋਹਣੀ ਗੱਲ ਕਹੀ ਹੈ। ਜਦੋਂ ਥੱਲੇ ਉਤਰੇ ਤਾਂ ਭਾਈ ਦਇਆ ਸਿੰਘ ਨੇ ਕਿਹਾ, ਦਾਤਾ ! ਬਸ ਅੱਗੋਂ ਪਤਾ ਨਹੀਂ ਚੱਲਿਆ। ਸੀਤਲ ਜੀ ਕਹਿਣ ਲੱਗੇ-

*ਸ਼ਹੀਦੀ ਪਾ ਗਿਆ ਜਦ ਲਾਲ ਛੁਪੇਰਾ।*
*ਅੱਖਾਂ ਸਾਵੇਂ ਹੋ ਗਿਆ ਉਹ ਡੇਰਾ ਡੇਰਾ।*
*ਉਂਗਲ ਲਾਹ ਕੇ ਲੈ ਗਿਆ ਉਸਨੂੰ ਵੀਰ ਵਡੇਰਾ।*
*ਜੋੜੀ ਜੋੜੀ ਹੋ ਗਿਆ ਪਰਿਵਾਰ ਬਿਖੇਰਾ।*
*ਹੱਥ ਬੰਨ੍ਹ ਬੋਲੇ ਸਤਿਗੁਰੂ ਵਾਹ ਭਾਣਾ ਤੇਰਾ।*
*ਤੇਰਾ ਤੁਝ ਕੋ ਸੌਂਪਤੇ ਕਿਆ ਲਾਗੇ ਮੇਰਾ।*
*ਹੁਕਮ ਰਜਾਈ ਚਲਣਾ ਜੋ ਕਰੈ ਚੰਗੇਰਾ।*
*ਪੰਥ ਵਸੇ ਨਹਿ ਉਜੜੇ ਮਨ ਚਾਉ ਚਮੇਰਾ।*
*ਹੋਵਾਂ ਤੇਰੇ ਤੋਂ ਸੁਰਖਰੂ ਪ੍ਰਣ ਤਾਲ ਉਚੇਰਾ।*
*ਵਾਹ ਵਾਹ ਗੋਬਿੰਦ ਸਿੰਘ ਵਾਹ ਤੇਰਾ ਜੇਰਾ।*

ਤੇਰੇ ਵਰਗਾ ਜਿਗਰ ਕਿਸੇ ਦਾ ਨਹੀਂ। ਪੁੱਤਰ ਸ਼ਹੀਦ ਹੋ ਗਏ। 22 ਦਸੰਬਰ ਦੀ ਰਾਤ ਆਈ ਹੈ। ਉਥੇ ਅੱਲਾ ਯਾਰ ਖ਼ਾਂ ਕਹਿੰਦਾ ਹੈ ਕਿ ਲੋਕੋ ! ਅੱਜ ਇਨਸਾਫ਼ ਕਰਕੇ ਕਹਿ ਦੋ ਕਿ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।

*ਕਰਤਾਰ ਕੀ ਸੁਗੰਧ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੋਹ ਕਮ ਹੈ।*

ਗੁਰਮੁਖੋ ! ਅਸੀਂ ਬੜੇ ਸ਼ਬਦ ਕਹਿੰਦੇ ਹਾਂ ਕਿ ਸਿੱਖਾਂ ਨੇ ਯੱਕ ਲਖ਼ਤ ਕਿਹਾ ਕਿ ਤੁਸੀਂ ਗੜ੍ਹੀ ਖ਼ਾਲੀ ਕਰ ਦਿਉ। ਮੈਂ ਕਹਿੰਦਾ ਹਾਂ, ਕਿਸ ਸਿੱਖ ਦਾ ਅੰਦਰ ਕਹੇਗਾ ਕਿ ਗੜ੍ਹੀ ਖ਼ਾਲੀ ਕਰ ਦਿਉ ਜਿਸਨੇ ਪਿਤਾ ਦੇ ਸਾਹਮਣੇ ਪੁੱਤਰਾਂ ਦੇ ਟੁਕੜੇ ਹੁੰਦੇ ਦੇਖੇ ਹੋਣਗੇ। ਉਥੇ ਗੁਰਮਤਾ ਕੀਤਾ ਤੇ ਸ਼ਬਦ ਇਹ ਸਨ - ਦਾਤਾ ! ਸਾਡੇ ਵਰਗੇ ਲੱਖਾਂ ਤੈਨੂੰ ਮਿਲ ਜਾਣਗੇ ਤੇ ਸਾਨੂੰ ਤੇਰੇ ਵਰਗਾ ਕੋਈ ਲੱਭਣਾ ਨਹੀਂ। ਗੁਰਮਤਾ ਹੋਇਆ ਹੈ। ਹਜ਼ੂਰ ਕ੍ਰਿਪਾਲੂ ਜੀ ਚੱਲੇ ਹਨ। ਦਾਤੇ ਨੇ ਉਸ ਵੇਲੇ ਕਿਹਾ ਕਿ ਮੈਂ ਛੁੱਪ ਕੇ ਨਹੀਂ ਜਾਣਾ। ਭਾਈ ਸੰਗਤ ਸਿੰਘ ਨੂੰ ਆਪਣੀ ਕਲਗੀ ਦਿੱਤੀ ਹੈ ਤੇ ਚੇਤੇ ਰੱਖਿਉ, ਭਾਈ ਸੰਗਤ ਸਿੰਘ ਦਾ ਚਿਹਰਾ ਹੀ ਕੇਵਲ ਗੁਰੂ ਗੋਬਿੰਦ ਸਿੰਘ ਨਾਲ ਨਹੀਂ ਸੀ ਮਿਲਦਾ, ਪਟਨਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਤੋਂ ਇਕ ਦਿਨ ਬਾਅਦ ਭਾਈ ਸੰਗਤ ਸਿੰਘ ਜੀ ਦਾ ਜਨਮ ਹੋਇਆ ਸੀ। ਤਿੰਨ ਸਿੱਖ ਨਾਲ ਲਏ ਹਨ, ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ, ਪਿਆਰੇ ਭਾਈ ਹਿੰਮਤ ਸਿੰਘ, ਇਕ ਭਾਈ ਮਨੀ ਸਿੰਘ।

ਇਤਿਹਾਸ ਕਹਿੰਦਾ ਹੈ ਕਿ ਗੁਰੂ ਜੀ ਨੇ ਤਾੜੀ ਮਾਰੀ ਤੇ ਸ਼ਬਦ ਸਨ ਕਿ ਹਿੰਦ ਦਾ ਪੀਰ ਜਾ ਰਿਹਾ ਹੈ। ਇਥੇ ਕਰਤਾਰ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀ ਘਟਨਾ ਲਿਖੀ ਹੈ। ਉਹ ਲਿਖਦਾ ਹੈ ਕਿ ਜਦੋਂ ਗੜ੍ਹੀ ਤੋਂ ਬਾਹਰ ਨਿਕਲੇ, ਰਾਤ ਨੂੰ ਤੁਰੇ ਹਨ। ਹਫੜਾ-ਦਫੜੀ ਮੱਚੀ ਹੈ। ਅਚਾਨਕ ਕਿਸੇ ਕੱਪੜੇ ਨੇ ਉਹਨਾਂ ਦੇ ਚਰਨ ਰੋਕ ਲਏ। ਸੱਚੀ ਸਰਕਾਰ ਰੁੱਕ ਗਏ। ਆਸਮਾਨ 'ਤੇ ਬੀਜਲੀ ਚਮਕੀ ਤੇ ਦੇਖਿਆ ਕੋਈ ਹੋਰ ਨਹੀਂ, ਆਪਣੇ ਪੁੱਤਰ ਬਾਬਾ ਅਜੀਤ ਸਿੰਘ ਦਾ ਤਨ ਪਿਆ ਹੈ ਤੇ ਉਸਦੇ ਤਨ ਉੱਤੇ ਪਾਏ ਹੋਏ ਚੋਲੇ ਨਾਲ ਪਿਤਾ ਦੇ ਚਰਨ ਅਟਕ ਗਏ। ਉਸੇ ਵੇਲੇ ਪਿਆਰੇ ਭਾਈ ਦਇਆ ਸਿੰਘ ਕਮਰ-ਕੱਸੇ ਖੋਲ੍ਹਣ ਲੱਗੇ ਹਨ। ਹਜ਼ੂਰ ਨੇ ਆਵਾਜ਼ ਦਿੱਤੀ, ਦਇਆ ਸਿੰਘ ਜੀ, ਇਹ ਕਮਰ-ਕੱਸਾ ਕਿਸ ਲਈ ਖੋਲ੍ਹਦੇ ਪਏ ਹੋ ? ਕਹਿਣ ਲੱਗੇ, ਸੱਚੀ ਸਰਕਾਰ ! ਮੈਨੂੰ ਇਕ ਗੱਲ ਦੱਸੋ ਕਿ ਤੇਰੇ ਤੀਰਾਂ ਨੂੰ ਸੋਨਾ ਕਿਉਂ ਲੱਗਾ ਹੁੰਦਾ ਸੀ ? ਉੱਤਰ ਸੀ ਕਿ ਸਾਡੇ ਤੀਰ ਨਾਲ ਕੋਈ ਜ਼ਖ਼ਮੀ ਹੋ ਜਾਏ ਤੇ ਉਸ ਦੀ ਦਵਾਈ ਦਾ ਪ੍ਰਬੰਧ ਨਾ ਹੋ ਸਕੇ ਤਾਂ ਸੋਨਾ ਵੇਚ ਕੇ ਦਵਾਈ ਦਾ ਪ੍ਰਬੰਧ ਕਰ ਲਏ। ਸਾਡੇ ਤੀਰ ਨਾਲ ਕਿਸੇ ਦੀ ਮੌਤ ਹੋ ਜਾਏ ਤਾਂ ਇਕ ਕੰਮ ਕਰਨਾ, ਉਸਦੇ ਸਸਕਾਰ ਦਾ ਪ੍ਰਬੰਧ ਕਰਨਾ। ਭਾਈ ਦਇਆ ਸਿੰਘ ਨੇ ਸ਼ਬਦ ਕਹੇ, ਮੇਰੇ ਸਾਈਂ ! ਤੂੰ ਦੁਸ਼ਮਣਾਂ ਦੇ ਸਸਕਾਰ, ਦੁਸ਼ਮਣਾਂ ਦੇ ਪੁੱਤਰਾਂ ਲਈ ਦਵਾਈਆਂ ਲਈ ਤੀਰਾਂ ਨਾਲ ਸੋਨਾ ਲਾ ਕੇ ਰੱਖਦਾ ਹੈਂ, ਦੁਸ਼ਮਣਾਂ ਦੇ ਪੁੱਤਰ ਢੱਕਣ ਵਾਲਿਆ ! ਤੇਰੇ ਪੁੱਤਰ ਬਿਨਾਂ ਖੱਫਨ ਤੋਂ ਪਏ ਹਨ, ਮੇਰਾ ਚਿੱਤ ਕਰਦਾ ਹੈ ਕਿ ਮੈਂ ਘੱਟੋ-ਘੱਟ ਇਸਦਾ ਚਿਹਰਾ ਢੱਕ ਦੇਵਾਂ। ਹਜ਼ੂਰ ਨੇ ਹੱਥ ਫੜ ਕੇ ਕਿਹਾ, ਦਇਆ ਸਿੰਘ ਜੀ ! ਦੇਖੋ ਮਿੱਟੀ ਨਾਲ ਪ੍ਰੀਤ ਨਹੀਂ ਕਰੀਦੀ। ਕਿੰਨਿਆਂ ਕੁ ਦੇ ਚਿਹਰੇ ਢੱਕੇਂਗਾ। ਇਥੇ ਅਜੀਤ

ਤੇ ਜੁਝਾਰ ਨਹੀਂ, ਇਥੇ ਮੇਰਾ ਪਿਆਰਾ ਹਿੰਮਤ ਸਿੰਘ ਵੀ ਸੁੱਤਾ ਹੈ, ਇਥੇ ਮੇਰਾ ਪਿਆਰਾ ਮੋਹਕਮ ਸਿੰਘ ਵੀ ਸੁੱਤਾ ਹੈ, ਇਥੇ ਮੇਰਾ ਪਿਆਰਾ ਸਾਹਿਬ ਸਿੰਘ ਵੀ ਸੁੱਤਾ ਹੈ, ਇਥੇ ਭਾਈ ਆਲਮ ਸਿੰਘ ਵੀ ਸੁੱਤਾ ਹੈ, ਇਥੇ ਭਾਈ ਮਦਨ ਸਿੰਘ ਵੀ ਸੁੱਤਾ ਹੈ, ਇਥੇ ਭਾਈ ਕੋਠਾ ਸਿੰਘ ਵੀ ਸੁੱਤਾ ਹੈ। ਮੇਰੇ ਪੁੱਤਰਾਂ ਦੇ ਤਨ 'ਤੇ ਕੱਫਨ ਨਾ ਪਾਈਂ ਕਿਉਂਕਿ ਜੇ ਸਿੰਘਾਂ ਦੇ ਤਨ ਨੱਗਨ ਹਨ ਤਾਂ ਪੁੱਤਰਾਂ ਦੇ ਤਨ ਵੀ ਨੱਗਨ ਰਹਿਣ ਦਿਉ। ਹਜ਼ੂਰ ਪੁੱਤਰ ਦੇ ਤਨ ਨੂੰ ਦੇਖਕੇ ਮੁਸਕੁਰਾ ਕੇ ਚਲੇ ਗਏ। ਅੱਜ ਕੋਈ ਸਸਕਾਰ ਕਰਨ ਵਾਲਾ ਨਹੀਂ, ਅੱਜ ਕੋਈ ਸਰੀਰਾਂ ਨੂੰ ਸਾਂਭਣ ਵਾਲਾ ਨਹੀਂ।

ਮੇਰੇ ਸੱਚੇ ਪਾਤਿਸ਼ਾਹ ! 22 ਦਸੰਬਰ ਤੇ 27 ਦਸੰਬਰ 5-7 ਦਿਨ ਬਣਦੇ ਹਨ। ਤੇਰੇ ਘਰ ਦੇ ਪੰਜ ਜੀਅ ਗਏ। ਦਾਤਿਆ ! ਨਾ ਕਿਸੇ ਨੂੰ ਆਪਣੀ ਹੱਥੀਂ ਇਸ਼ਨਾਨ ਕਰਾਇਆ, ਨਾ ਆਪਣੇ ਹੱਥੀਂ ਚਿੱਖਾ ਚੁਣੀ ਤੇ ਨਾ ਆਪਣੇ ਹੱਥੀਂ ਕਿਸੇ ਦੇ ਤਨ ਨੂੰ ਤੂੰ ਲਾਂਬੂ ਲਾਇਆ। ਸਾਹਿਬ ਜੀ ਮਾਛੀਵਾੜੇ ਦੇ ਜੰਗਲਾਂ ਵਿਚ ਜਾ ਪਹੁੰਚੇ ਹਨ।

ਮੈਂ ਇਥੇ ਇਕ ਅਰਜ਼ ਕਰਨੀ ਚਾਹੁੰਦਾ ਹਾਂ। ਦੇਖੋ, ਕਿੰਨੇ - ਕੁ ਸਿੱਖ ਹਨ ਜਿਹੜੇ ਉਚੇਚੇ ਕਦੀ ਚਮਕੌਰ ਦੀ ਗੜ੍ਹੀ ਵਿਚ ਮੇਰੇ ਕਲਗੀ ਵਾਲੇ ਦੇ ਪੁੱਤਰਾਂ ਨੂੰ ਮੱਥਾ ਟੇਕਣ ਜਾਂਦੇ ਹਨ। ਕੀ ਕਦੀ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਨੂੰ ਮੱਥਾ ਟੇਕਿਆ ਹੈ ? ਦੂਜੇ ਦਿਨ ਬੀਬੀ ਸ਼ਰਨ ਕੌਰ ਆਈ। ਉਸਨੇ ਦੀਵਾ ਜਗਾਇਆ ਤੇ ਭਾਈ ਵੀਰ ਸਿੰਘ ਲਿਖਦੇ ਹਨ ਕਿ ਇਕ ਇਕ ਦੀ ਲਾਸ਼ ਪਹਿਚਾਣੀ ਤੇ ਨਾਲੇ ਕਹੀ ਜਾਏ, ਦਾਤਾ ! ਇਕ ਭਰਾ ਦੀ ਹੀ ਲਾਸ਼ ਨਹੀਂ ਦੇਖੀ ਜਾਂਦੀ, ਇਸ ਲਈ ਤੂੰ ਕ੍ਰਿਪਾ ਕਰੀਂ, ਇਹਨਾਂ 40 ਭਰਾਵਾਂ ਦੀਆਂ ਲਾਸ਼ਾਂ ਦੇਖਕੇ ਮੈਂ ਡੋਲਾਂ ਨਾ। ਮੈਂ ਇਹਨਾਂ ਦੇ ਸਸਕਾਰ ਦੀ ਸੇਵਾ ਕਰ ਸਕਾਂ। ਇਕ ਇਕ ਦੀ ਲਾਸ਼ ਬੀਬੀ ਸ਼ਰਨ ਕੌਰ ਨੇ ਇਕੱਠੀ ਕੀਤੀ। ਚਿੱਖਾ ਚਿਣ ਕੇ ਲਾਂਬੂ ਲਾਇਆ। ਅੰਮ੍ਰਿਤ ਵੇਲੇ ਲਾਂਬੂ ਲਾਇਆ ਹੈ। ਇੰਨੀ ਦੇਰ ਨੂੰ ਹਕੂਮਤ ਨੇ ਦੇਖਿਆ ਹੈ ਕਿ ਕੋਈ ਸਵਾਣੀ ਲਾਸ਼ਾਂ ਦੇ ਕੋਲ ਬੈਠੀ ਹੈ। ਆਏ ਤੇ ਉਸ ਬੀਬੀ ਸ਼ਰਨ ਕੌਰ ਕੋਲੋਂ ਬੱਲਦੇ ਹੋਏ ਲਾਂਬੂ ਨੂੰ ਫੜ ਕੇ ਸੁੱਟ ਦਿੱਤਾ।

ਸਮਾਂ ਲੰਘਿਆ। ਕੋਈ ਪ੍ਰੇਮੀ ਰਾਤ ਨੂੰ ਆਇਆ। ਉਸਨੇ ਸਾਰੀ ਰਾਖ ਇਕੱਠੀ ਕੀਤੀ। ਕਈ ਦਿਨਾਂ ਤੱਕ ਉਹ ਸਾਰੀ ਰਾਖ ਇਕੱਠੀ ਕਰਕੇ ਜ਼ਮੀਨ ਪੁੱਟੀ ਤੇ ਜਾਂਦੀ ਵਾਰੀ ਰਾਖ ਉਹ ਜ਼ਮੀਨ ਦੇ ਥੱਲੇ ਦਬਾ ਗਿਆ। ਗੜ੍ਹੀ ਦੇ ਲੋਕਾਂ ਨੂੰ ਪਤਾ ਸੀ, ਇਹ ਨਹੀਂ ਸੀ ਪਤਾ ਕਿ ਕਲਗੀ ਵਾਲੇ ਦੇ ਪੁੱਤਰਾਂ ਦਾ ਸਸਕਾਰ ਕਿੱਥੇ ਹੋਇਆ ਹੈ ਤੇ ਕਲਗੀ ਵਾਲੇ ਦੇ ਸਿੱਖਾਂ ਦਾ ਸਸਕਾਰ ਕਿੱਥੇ ਹੋਇਆ ਹੈ।

ਮੈਂ ਅਰਜ਼ ਕਰਾਂ, ਐ ਖਾਲਸਾ ਪੰਥ ! ਦੇਖ ਉਸ ਕੁਰਬਾਨੀ ਨੂੰ। ਜੇ ਪੁੱਤਰ ਦਿੱਤੇ ਹਨ ਤਾਂ ਮੈਂ ਇਕ ਸਿੱਖ ਦਾ ਜ਼ਰੂਰ ਜ਼ਿਕਰ ਕਰਨਾ ਹੈ। ਕਿਸੇ ਭਾਵਨਾ ਵਾਲੇ ਗੁਰੂ ਕੇ ਸਿੱਖ ਨੇ ਰਾਖ ਮਿੱਟੀ ਥੱਲੇ ਦਬਾ ਦਿੱਤੀ ਪਰ ਥਾਂ ਨਾ ਲੱਭੇ ਕਿ ਕਿਹੜੀ ਸੀ। ਨੇੜੇ ਬੇਲਾ ਪਿੰਡ ਹੈ। ਇਥੋਂ ਦੇ ਹਨ ਸਰਦਾਰ ਦਇਆਲ ਸਿੰਘ। ਕਈ ਪਿੰਡਾਂ ਦੇ ਮਾਲਕ ਸਨ ਸਰਦਾਰ ਦਇਆਲ ਸਿੰਘ।

ਜਦੋਂ ਇਹਨਾਂ ਨੂੰ ਪਤਾ ਲੱਗਾ ਹੈ ਤਾਂ ਕਹਿੰਦੇ ਹਨ ਕਿ ਰੋਜ਼ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਬੇਲੇ ਪਿੰਡ ਤੋਂ ਤੁਰਨਾ ਤੇ ਪੈਦਲ ਚਮਕੌਰ ਸਾਹਿਬ ਆਉਣਾ ਤੇ ਆ ਕੇ ਕਲਗੀ ਵਾਲੇ ਦੀ ਗੜ੍ਹੀ ਜਿੱਥੇ ਸੀ ਉਥੇ ਨਮਸਕਾਰ ਕਰਨੀ ਤੇ ਲੋਕਾਂ ਨੂੰ ਪੁੱਛਣਾ ਕਿ ਮੈਨੂੰ ਘੱਟੋ-ਘੱਟ ਇਹ ਤਾਂ ਦੱਸ ਦਿਉ ਕਿ ਮੇਰੇ ਦਾਤੇ ਦੇ ਪੁੱਤਰਾਂ ਦਾ ਸਸਕਾਰ ਕਿੱਥੇ ਹੋਇਆ ਸੀ ? ਮੈਨੂੰ ਇਹ ਦੱਸ ਦਿਉ ਕਿ ਉਹਨਾਂ ਦੀ ਰਾਖ ਕਿੱਥੇ ਹੈ ? ਲੋਕਾਂ ਕੋਲੋਂ ਪੁੱਛੀ ਜਾਣਾ। ਲੱਭਦਿਆਂ ਲਭਾਂਦਿਆਂ ਜਿੱਥੇ ਤੁਸੀਂ ਗੁਰਦੁਆਰਾ ਸੀਸ ਗੰਜ ਦੇਖਦੇ ਹੋ, ਉਹ ਅਸਥਾਨ ਸਰਦਾਰ ਦਇਆਲ ਸਿੰਘ ਨੇ ਲੱਭ ਲਿਆ। ਸਰਦਾਰ ਦਇਆਲ ਸਿੰਘ ਉਸ ਦਿਨ ਉਸ ਅਸਥਾਨ 'ਤੇ ਬੈਠਕੇ ਚੌਂਕੜਾ ਮਾਰ ਕੇ ਬੈਰਾਗ ਵਿਚ ਇੰਨੇ ਰੋਏ ਕਿ ਹੇ ਮੇਰੇ ਸੱਚੇ ਪਾਤਿਸ਼ਾਹ ! ਕਦੀ ਉਹ ਸਮਾਂ ਹੁੰਦਾ, ਕਾਸ਼ ! ਮੈਂ ਵੀ ਇਸ ਰਾਖ ਵਿਚ ਸਮਾਇਆ ਹੁੰਦਾ, ਪਰ ਮੈਂ ਤੇਰਾ ਕੋਟਾਨ ਕੋਟ ਸ਼ੁਕਰ ਕਰਦਾ ਹਾਂ, ਮੈਨੂੰ ਤੇਰੇ ਪੁੱਤਰਾਂ ਦੀ ਇਸ ਅਸਥਾਨ ਦੀ ਸੇਵਾ ਦਾ ਮੌਕਾ ਮਿਲਿਆ ਹੈ।

ਦੂਜੇ ਦਿਨ ਆਏ, ਕੇਸੀ ਇਸ਼ਨਾਨ ਕੀਤਾ, ਲੱਕੜਾਂ ਮੰਗਾਈਆਂ, ਸੀਮੇਂਟ ਮੰਗਾਇਆ, ਚੂਨਾ, ਇੱਟਾਂ ਸਭ ਕੁਝ ਮੰਗਾ ਕੇ ਤੇ ਜਦੋਂ ਅਰਦਾਸ ਸ਼ੁਰੂ ਹੋਣ ਲੱਗੀ ਤਾਂ ਸਰਦਾਰ ਜੀ ਕਹਿੰਦੇ ਹਨ ਕਿ ਮੈਂ ਰੋਜ਼ ਇਸਦੀ ਸੇਵਾ ਕਰਾਂਗਾ। ਸ਼ਾਮੀਂ ਸੋ ਦਰੁ ਰਹਿਰਾਸ ਸਾਹਿਬ ਦਾ ਪਾਠ ਹੋਇਆ। ਉਸ ਥਾਂ 'ਤੇ ਸਰਦਾਰ ਦਇਆਲ ਸਿੰਘ ਕਹਿੰਦੇ ਹਨ ਕਿ ਬਾਬਾ ਜੀ ! ਅੱਜ ਅਰਦਾਸ ਵਿਚ ਜਿੰਨੀ ਦੇਰ ਇਹ ਇਮਾਰਤ ਦੀ ਸੇਵਾ ਚੱਲਦੀ ਰਹੇਗੀ, ਤੁਸੀਂ ਇਕ ਅਰਦਾਸ ਕਰਨੀ ਹੈ ਕਿ ਹੇ ਕਲਗੀ ਵਾਲਿਆ ! ਦਇਆਲ ਸਿੰਘ ਦੀ ਅੰਸ਼ ਨਾ ਰਹੇ, ਦਇਆਲ ਸਿੰਘ ਦੀ ਬੰਸ ਨਾ ਰਹੇ, ਮੇਰੇ ਘਰ ਪੁੱਤਰ-ਧੀ ਨਾ ਹੋਵੇ, ਮੈਂ ਇਸੇ ਤਰ੍ਹਾਂ ਦੁਨੀਆਂ ਤੋਂ ਚਲਾ ਜਾਵਾਂ। ਜਦੋਂ ਇਹ ਸ਼ਬਦ ਕਹੇ ਤਾਂ ਨਾਲ ਦੇ ਰੋ ਪਏ ਕਿ ਸਰਦਾਰ ਜੀ, ਇਹ ਸ਼ਬਦ ਕਿਉਂ ? ਉਹਨਾਂ ਕਿਹਾ ਗ੍ਰੰਥੀ ਸਾਹਿਬ ! ਮੇਰੇ 'ਤੇ ਪਰਉਪਕਾਰ ਕਰ, ਇਹ ਅਰਦਾਸ ਵਿਚ ਤੂੰ ਰੋਜ਼ ਕਹਿਣਾ ਹੈ ਕਿ ਮੇਰੇ ਘਰ ਪੁੱਤਰ-ਧੀ ਨਾ ਹੋਵੇ, ਮੇਰੀ ਅੰਸ਼ ਨਾ ਚੱਲੇ। ਜੇ ਪੁੱਛਿਆ ਕਿਉਂ ? ਤਾਂ ਕਹਿਣ ਲੱਗੇ ਕਿ ਇਹ ਉਹ ਥਾਂ ਹੈ ਜਿੱਥੇ ਪੰਥ ਦੀ ਖ਼ਾਤਰ ਆਪਣੇ ਪੁੱਤਰ ਗੁਰੂ ਜਾਣ ਲੱਗਿਆਂ ਸਦਾ ਲਈ ਦੇ ਗਿਆ। ਮੈਂ ਤਾਂ ਇਮਾਰਤ ਬਣਾਉਣੀ ਹੈ, ਕੱਲ ਨੂੰ ਮੇਰੀ ਸੰਤਾਨ ਇਸ ਇਮਾਰਤ ਉੱਤੇ ਕਬਜ਼ਾ ਨਾ ਕਰ ਲਏ। ਇਹ ਨਾ ਕਹੇ ਕਿ ਸਾਡੇ ਬਾਪ ਨੇ ਬਣਾਈ ਹੈ। ਪੰਥ ਦਾ ਵਾਲੀ ਤਾਂ ਪੁੱਤਰ ਵੀ ਦੇ ਗਿਆ, ਮੈਂ ਚਾਹੁੰਦਾ ਹਾਂ ਕਿ ਇਹ ਸਥਾਨ ਪੰਥ ਦਾ ਚਾਨਣ ਮੁਨਾਰਾ ਬਣੇ।

ਗੁਰਸਿੱਖੋ ! ਉਸਨੇ ਇਮਾਰਤ ਬਣਾਈ। ਅੱਲਾ ਯਾਰ ਜੋਗੀ ਨੇ ਉਥੇ ਇਕ ਸ਼ੇਅਰ ਲਿਖਿਆ ਹੈ। ਉਹ ਕਹਿੰਦਾ ਹੈ ਕਿ ਹਿੰਦੁਸਤਾਨ ਤੀਰਥਾਂ ਦਾ ਦੇਸ਼ ਹੈ। ਇਥੇ ਬੜੇ ਤੀਰਥ ਹਨ, ਕਈ ਧਰਮ ਅਸਥਾਨ ਹਨ। ਉਹ ਕਹਿੰਦਾ ਹੈ ਕਿ ਐ ਖਾਲਸਾ ! ਬਾਹਰ ਭੱਜਣ ਦੀ ਥਾਂ ਤੂੰ ਚਮਕੌਰ ਦੀ ਗੜ੍ਹੀ ਵਿਚ ਆਈਂ ਤੇ ਗੁਰੂ ਕਲਗੀ ਵਾਲੇ ਦੇ ਜਿੱਥੇ ਪੁੱਤਰ ਸ਼ਹੀਦ ਹੋਏ ਹਨ, ਇਸ ਮਿੱਟੀ ਨੂੰ ਚੁੱਕ ਕੇ ਮੱਥੇ 'ਤੇ ਲਾਈਂ। ਕਹਿੰਦਾ ਹੈ ਕਿ ਮੈਨੂੰ ਤਾਂ ਇੰਝ ਪ੍ਰਤੀਤ ਹੁੰਦਾ ਹੈ ਕਿ ਜਿਹੜੀ ਸੂਰਜ ਦੀ ਚਮਕ ਧਰਤੀ 'ਤੇ ਪੈਂਦੀ ਹੈ, ਇਹ ਚਮਕ ਵੀ ਚਮਕੌਰ ਦੀ ਗੜ੍ਹੀ

ਵਿਚੋਂ ਨਿਕਲ ਕੇ ਗਈ ਹੈ। ਉਸਨੇ ਸ਼ਬਦ ਵਰਤੇ ਸਨ-

*ਇਸ ਦੇਸ਼ ਮੇਂ ਏਕ ਤੀਰਥ ਹੈ ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬੱਚੇ ਯਹਾਂ ਖ਼ੁਦਾ ਕੇ ਲੀਏ।*
*ਚਮਕ ਹੈ ਮਹਿਲ ਕੀ ਚਮਕੌਰ ਤੇਰੇ ਜ਼ੱਰਰੋਂ ਮੇਂ,*
*ਯਹੀਂ ਸੇ ਸਿਤਾਰੇ ਬਨ ਕੇ ਗਏ ਆਸਮਾਂ ਕੇ ਲੀਏ।*

ਹੇ ਆਸਮਾਨ ਵਿਚ ਚਮਕਦੇ ਤਾਰਿਓ ! ਤੁਹਾਡੀ ਚਮਕ ਤਾਂ ਮੱਧਮ ਪੈ ਜਾਏਗੀ, ਸੂਰਜ ਦੀ ਰੌਸ਼ਨੀ ਤਾਂ ਇਕ ਦਿਨ ਬੁੱਝ ਜਾਏਗੀ ਪਰ ਕਲਗੀ ਵਾਲਿਆ ! ਤੇਰੇ ਸ਼ਹੀਦ ਪੁੱਤਰਾਂ ਤੇ ਸਿੱਖਾਂ ਦੀ ਲੋਅ ਨੇ ਸਦਾ ਬੱਲਦੀ ਰਹਿਣਾ ਹੈ। ਆਉ ਉਸ ਕਲਗੀ ਵਾਲੇ ਦੇ ਪੁੱਤਰਾਂ ਨੂੰ ਸ਼ਹੀਦ ਹੋਏ ਨੂੰ 300 ਸਾਲ ਹੋ ਜਾਣੇ ਹਨ। ਅਸੀਂ ਕਰਜ਼ ਨਹੀਂ ਕਦੀ ਲਾਹ ਸਕਦੇ ਪਰ ਘੱਟੋ-ਘੱਟ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਵਰਗੇ ਆਪਣੇ ਸਰੂਪ ਹੀ ਬਣਾ ਲਈਏ। ਸੰਸਾਰ ਦਾ ਪ੍ਰਵਾਹ ਹੈ, ਤਿਣਕੇ ਇਕੱਠੇ ਹੁੰਦੇ ਹਨ ਤੇ ਇਕ ਦਿਨ ਵਿਛੜ ਜਾਂਦੇ ਹਨ। ਜੋ ਆਇਆ ਹੈ, ਉਸਨੇ ਸੰਸਾਰ ਤੋਂ ਜਾਣਾ ਜ਼ਰੂਰ ਹੈ, ਪਰ ਚੇਤੇ ਰੱਖਿਉ, ਜਾਣ ਜਾਣ ਵਿਚ ਅੰਤਰ ਹੈ। ਜੇ ਸਾਈਂ ਦੇ ਚਰਨਾਂ ਵਿਚ ਜੁੜੇ ਰਹਾਂਗੇ ਤਾਂ ਉਸ ਅਕਾਲ ਪੁਰਖ ਦੀ ਗੋਦ ਨਸੀਬ ਹੋਵੇਗੀ। ਉਹ ਸਾਈਂ ਜੋ ਇਕ ਹੈ, ਜਿਸਦੇ ਵਰਗਾ ਹੋਰ ਕੋਈ ਨਹੀਂ। ਸੂਰਜ ਇਕ ਹੈ, ਪਰ ਇਸ ਧਰਤੀ ਦਾ ਸੂਰਜ ਇਕ ਹੈ। ਰੱਬ ਨੇ ਇਸਦੇ ਵਰਗੇ ਕਰੋੜਾਂ ਸੂਰਜ ਪੈਦਾ ਕੀਤੇ ਹਨ। ਚੰਦਰਮਾ ਇਸ ਧਰਤੀ ਦਾ ਇਕ ਹੈ, ਇਸ ਵਰਗੇ ਕਰੋੜਾਂ ਚੰਦਰਮਾ ਪੈਦਾ ਕੀਤੇ ਹਨ, ਪਰ ਰੱਬ ਇਕ ਅਜਿਹਾ ਹੈ ਜਿਸ ਵਰਗਾ ਹੋਰ ਕੋਈ ਰੱਬ ਨਹੀਂ। ਸਤਿਗੁਰੂ ਕਹਿਣ ਲੱਗੇ-

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

(ਜਪੁਜੀ ਸਾਹਿਬ)

ਗੁਰੂ ਜੀ ਨੇ ਅੰਮ੍ਰਿਤ ਬਾਣੀ ਵਿਚ ਕਿਹਾ ਹੈ-

*ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ॥*

(ਅੰਗ ੬੭੯)

ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਨੇ ਕਿਹਾ ਹੈ-

*ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥*

(ਅੰਗ ੩੫੦)

*ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥*

(ਅੰਗ ੬੧੨)

ਪ੍ਰਮਾਤਮਾ ਵਰਗਾ ਹੋਰ ਪ੍ਰਮਾਤਮਾ ਕੋਈ ਨਹੀਂ। ਅਸੀਂ ਉਸ ਪ੍ਰਮਾਤਮਾ ਅੱਗੇ ਅਰਦਾਸ ਕਰੀਏ। ਇਥੇ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਗੱਲ ਪੱਲੇ ਬੰਨ੍ਹ ਕੇ ਜਾਇਓ।

ਕਿਤੇ ਵੀ ਜਾਉ ਆਪਣੇ ਦੋਨੋਂ ਹੱਥ ਜੋੜ ਕੇ ਅਰਦਾਸ ਕਰੋ। ਹੱਥਾਂ ਦੀ ਜਾਲੀ ਬਣਾ ਕੇ ਕਦੀ ਨਾ ਖਲੋਇਆ ਜੇ। ਕੋਈ ਉਬਾਸੀਆਂ ਲੈਂਦਾ ਮੂੰਹ ਅੱਗੇ ਕਰੀ ਜਾਂਦਾ ਹੈ, ਕਿਸੇ ਦਾ ਹੱਥ ਕਿਤੇ ਹੁੰਦਾ ਹੈ। ਨਹੀਂ, ਹੱਥ ਜੋੜ ਕੇ ਅਰਦਾਸ ਹੁੰਦੀ ਹੈ। ਹੱਥ ਖੋਲ੍ਹ ਕੇ ਪ੍ਰਸ਼ਾਦ ਮਿਲਦਾ ਹੈ ਤੇ ਮਨ ਨੂੰ ਜੋੜ ਕੇ ਪ੍ਰਸਾਦਿ ਮਿਲਦਾ ਹੈ। ਗੁਰੂ ਦੀ ਕਿਪਾ ਮਿਲਦੀ ਹੈ। ਇਕ ਵਾਰੀ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਤਾਂ ਜੁੜੋ। ਉਸਦੇ ਨਾਮ ਵਿਚ ਇਸ ਤਰ੍ਹਾਂ ਭਿੱਜ ਜਾਉ ਜਿਵੇਂ ਮੱਛੀ ਇਕ ਵਾਰੀ ਪਾਣੀ ਵਿਚ ਭਿੱਜ ਗਈ ਤੇ ਬਾਹਰ ਨਿਕਲਣ ਨਾਲ ਉਸਦੀ ਮੌਤ ਹੋ ਜਾਂਦੀ ਹੈ। ਮੱਛੀ ਪਾਣੀ ਤੋਂ ਬਿਨਾਂ ਨਹੀਂ ਰਹਿ ਸਕਦੀ। ਗੁਰੂ ਕੋਲ ਬੈਠਣ ਦੀ ਜਾਚ ਵੀ ਸਿੱਖੀਏ।

ਗੁਰਮੁਖੋ ! ਬੜਾ ਮੈਂ ਹੈਰਾਨ ਹੁੰਦਾ ਹਾਂ। ਕਥਾ ਕਰੀਦੀ ਹੈ। ਕਈ ਸੱਜਣ ਕੀਰਤਨ ਸੁਣਨਗੇ ਤੇ ਇਹ ਕਹਿਣਗੇ ਕਿ ਰੱਸ ਆ ਗਿਆ। ਜਿਸਨੂੰ ਰੱਸ ਆ ਜਾਏ, ਉਹ ਡੇਢ-ਦੋ ਘੰਟੇ ਤੋਂ ਬਾਅਦ ਫਿਰ ਦੁਨੀਆਂ ਦੀਆਂ ਗੱਲਾਂ ਨਹੀਂ ਕਰਦਾ। ਸਤਿਗੁਰੂ ਸਾਡੇ ਸਾਰਿਆਂ 'ਤੇ ਵੀ ਕ੍ਰਿਪਾ ਕਰਨ। ਸਾਨੂੰ ਗੁਰੂ ਕੋਲੋਂ ਬੈਠਣ ਦੀ ਜਾਚ ਆ ਜਾਏ, ਅਰਦਾਸ ਕਰਨ ਦੀ ਜਾਚ ਆ ਜਾਏ ਤੇ ਅਸੀਂ ਵੀ ਗੁਰੂ ਕਲ਼ਗੀਧਰ ਪਿਤਾ ਜੀ ਦੇ ਲਾਲਾਂ ਵਰਗੇ ਬਣਨ ਦੀ ਕੋਸ਼ਿਸ਼ ਕਰੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਮਿਤ੍ਰ ਪਿਆਰੇ ਨੂੰ

ਪਰਮ ਸਨਮਾਨ ਯੋਗ ਜੁਗੋ ਜੁਗ ਅਟੱਲ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਮਹਾਰਾਜ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਸਤਿਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਦੀ ਸ਼ਹਾਦਤ ਤੋਂ ਅੱਗੇ ਆਪਾਂ ਦੋ ਪੱਖ ਵਾਚਣੇ ਹਨ। ਇਕ ਸਫ਼ਰ ਹੈ ਚਮਕੌਰ ਦੀ ਗੜ੍ਹੀ ਤੋਂ ਜ਼ਫ਼ਰਨਾਮਾ ਲਿਖਣ ਵਾਲੇ ਅਸਥਾਨ ਤੱਕ ਤੇ ਦੂਜਾ ਸਫ਼ਰ ਹੈ ਸਰਹੰਦ ਦੇ ਵਿਚ ਸ਼ਹਾਦਤ ਤੋਂ ਪਹਿਲਾਂ ਸਰਸਾ ਨਦੀ ਦੇ ਪਰਿਵਾਰ ਵਿਛੋੜੇ ਤੋਂ ਲੈ ਕੇ ਜੋਤੀ ਸਰੂਪ ਦੇ ਅਸਥਾਨ 'ਤੇ ਟੋਡਰ ਮੱਲ ਵੱਲੋਂ ਗੁਰੂ ਦੇ ਲਾਲਾਂ ਦਾ ਤੇ ਮਾਤਾ ਜੀ ਦਾ ਕੀਤਾ ਸਸਕਾਰ ਅਤੇ ਇਸ ਸ਼ਹਾਦਤ ਤੋਂ ਬਾਅਦ ਨੂਰੇ ਮਾਹੀ ਵੱਲੋਂ ਮੇਰੇ ਕਲਗੀਆਂ ਵਾਲੇ ਸੱਚੇ ਪਾਤਿਸ਼ਾਹ ਦੇ ਚਰਨਾਂ ਵਿਚ ਜਾ ਕੇ ਇਹਨਾਂ ਲਾਲਾਂ ਦੀ ਦਾਸਤਾਨ ਨੂੰ ਪੇਸ਼ ਕਰਨਾ।

ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਜੀ ਚਮਕੌਰ ਦੀ ਗੜ੍ਹੀ ਵਿਚੋਂ 22 ਦਸੰਬਰ ਸੰਨ 1704 ਦੀ ਰਾਤ ਨੂੰ ਨਿਕਲੇ ਤੇ ਆਪਣੇ ਨਾਲ ਪੰਜਾਂ ਪਿਆਰਿਆਂ ਵਿਚੋਂ ਦੋ ਪਿਆਰੇ ਭਾਈ ਦਇਆ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਅਤੇ ਇਹਨਾਂ ਤੋਂ ਇਲਾਵਾ ਇਕ ਸਿੱਖ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਨਾਲ ਲੈ ਆਏ। ਤੁਰਨ ਤੋਂ ਪਹਿਲਾਂ ਭਾਈ ਸੰਗਤ ਸਿੰਘ ਜੀ ਦੇ ਸੀਸ 'ਤੇ ਆਪਣੀ ਦਸਤਾਰ ਬੰਨ੍ਹੀ ਤੇ ਮੈਂ ਕਹਿੰਦਾ ਹਾਂ ਕਿ ਇਸ ਗੁਰੂ ਕੇ ਲਾਲ ਭਾਈ ਸੰਗਤ ਸਿੰਘ ਦੇ ਚਰਨਾਂ 'ਤੇ ਨਮਸਕਾਰ ਹੈ ਜਿਹੜਾ ਕਹਿੰਦਾ ਹੈ ਦਾਤਾ ! ਜੇ ਮੇਰਾ ਚਿਹਰਾ ਤੇਰੇ ਨਾਲ ਮਿਲਦਾ ਹੈ ਤੇ ਅਸੀਂ ਇਕੱਲੀ ਗੱਲ ਕਰਦੇ ਹਾਂ ਕਿ ਭਾਈ ਸੰਗਤ ਸਿੰਘ ਦਾ ਚਿਹਰਾ ਮਿਲਦਾ ਹੈ, ਮੈਂ ਕਹਿੰਦਾ ਹਾਂ, ਜਦੋਂ ਕਲਗੀ ਵਾਲੇ ਨੇ ਆਪਣੀ ਕਲਗੀ ਲਾਹ ਕੇ ਸੰਗਤ ਸਿੰਘ ਦੇ ਸੀਸ 'ਤੇ ਸਜਾਈ ਹੋਵੇਗੀ, ਕਿੰਨਾ-ਕੁ ਭਾਗਾਂ ਵਾਲਾ ਭਾਈ ਸੰਗਤ ਸਿੰਘ ਹੋ ਗਿਆ ਹੋਵੇਗਾ। ਭਾਈ ਸੰਗਤ ਸਿੰਘ ਦੀ ਕੁਰਬਾਨੀ ਤੱਕੋ। ਇਹ ਪਤਾ ਹੈ ਕਿ ਸਵੇਰੇ ਇਸ ਤਨ ਦੇ ਟੁਕੜੇ-ਟੁਕੜੇ ਹੋ ਜਾਣੇ ਹਨ, ਪਰ ਅੰਦਰ ਦੀ ਇਕ ਭਾਵਨਾ ਹੈ ਕਿ ਕਲਗੀ ਵਾਲਿਆ ! ਤੂੰ ਆਪਣੇ ਆਪ ਨੂੰ ਸੁਰੱਖਿਅਤ ਰੱਖਕੇ ਨਿਕਲ ਜਾ। ਮੇਰੇ ਤਨ ਦੇ ਟੁਕੜੇ ਹੋ ਜਾਣ, ਪਰ ਮੇਰੇ ਸਤਿਗੁਰੂ ! ਤੂੰ ਮੇਰੇ ਵਰਗੇ ਲੱਖਾਂ ਹੋਰ ਪੈਦਾ ਕਰ ਲਏਂਗਾ।

ਗੁਰੂ ਕੇ ਪਿਆਰਿਓ ! ਕ੍ਰਿਪਾਲੂ ਦਾਤਾ ਜੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲੇ ਹਨ ਤੇ ਚਰਨਾਂ ਵਿਚ ਜੋੜਾ ਨਹੀਂ। ਥੱਲੇ ਨੀਲਾ ਘੋੜਾ ਨਹੀਂ। ਜਦੋਂ ਚਮਕੌਰ ਵਿਚ ਵੜੇ ਸਨ ਤਾਂ ਬਾਬਾ ਜੁਝਾਰ ਸਿੰਘ ਤੇ ਬਾਬਾ ਅਜੀਤ ਸਿੰਘ ਦੋ ਪੁੱਤਰ ਸੱਜੇ ਖੱਬੇ ਚੱਲਦੇ ਪਏ ਸਨ, ਪਰ ਜਦੋਂ ਗੜ੍ਹੀ

ਵਿਚੋਂ ਨਿਕਲੇ ਹਨ ਤਾਂ ਦੋਨਾਂ ਬੱਚਿਆਂ ਦੀਆਂ ਲਾਸ਼ਾਂ ਨੂੰ ਛੱਡ ਕੇ ਨਿਕਲੇ ਹਨ।

ਹਜ਼ੂਰ ਕ੍ਰਿਪਾਲੂ ਤੁਰ ਪਏ ਹਨ। ਮੇਰੀ ਸੱਚੀ ਸਰਕਾਰ ਨੇ ਕਿਹਾ, ਭਾਈ ਦਇਆ ਸਿੰਘ ਜੀ, ਭਾਈ ਮਾਨ ਸਿੰਘ ਜੀ, ਇਸ ਤਾਰੇ ਦੀ ਸੇਧ 'ਤੇ ਮੈਨੂੰ ਮਿਲਿਉ। ਅਸੀਂ ਪਰਤ ਕੇ ਇਕੱਠੇ ਹੋਵਾਂਗੇ। ਤਿੰਨੇ ਵੱਖ-ਵੱਖ ਸਿੱਖ ਨਿਕਲੇ ਹਨ। ਕ੍ਰਿਪਾਲੂ ਦਾਤਾ ਜੀ ਤੁਰਦੇ ਹੋਏ ਮਾਛੀਵਾੜੇ ਦੇ ਜੰਗਲ ਵਿਚ ਪਹੁੰਚੇ। ਅੱਜ ਇੱਧਰ ਪੋਹ ਦੀ ਰਾਤ ਹੈ, ਇਹ ਪਤਾ ਨਹੀਂ ਕਿ ਮੇਰੇ ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਕਿੱਥੇ ਹੋਣਗੇ। ਮੇਰੀ ਬੁੱਢੜੀ ਮਾਂ ਕਿੱਥੇ ਹੋਵੇਗੀ। ਸਭ ਕੁਝ ਭੁਲਾ ਕੇ ਅੱਜ ਤਾਰਿਆਂ ਦੀ ਛਾਵੇਂ ਦੋ ਪੁੱਤਰ ਕੁਰਬਾਨ ਕਰਕੇ ਉਸ ਪਿਆਰੇ ਨੂੰ ਮੁਖ਼ਾਤਬ ਕਰਕੇ ਇਕ ਰੱਬੀ ਗੀਤ ਗਾਇਆ ਹੈ। ਉਹ ਗੀਤ ਤੁਸੀਂ ਕੀਰਤਨ ਵਿਚ ਸੁਣਦੇ ਹੋ ਕਿ

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*

ਕੋਈ ਸ਼ਿਕਵਾ ਨਹੀਂ, ਕੋਈ ਮੇਰੇ ਦਾਤੇ ਨੇ ਰੱਬ ਨੂੰ ਉਲਾਹਮਾ ਨਹੀਂ ਦਿੱਤਾ। ਸ਼ਬਦ ਕਹੇ ਕਿ ਮੇਰੇ ਪਿਆਰੇ ਮਿੱਤਰ ਅਕਾਲ ਪੁਰਖ ਨੂੰ ਮੇਰਾ ਸੰਦੇਸ਼ਾ ਦੇ ਦਿਉ। ਵਿਦਵਾਨ ਕਹਿੰਦੇ ਹਨ ਕਿ ਮਾਨੋ ਭਾਈ ਸੰਗਤ ਸਿੰਘ ਗੁਰੂ ਕੇ ਲਾਲ ਸ਼ਹਾਦਤ ਤੋਂ ਬਾਅਦ ਕਲਗੀ ਵਾਲੇ ਦੇ ਚਰਨਾਂ ਵਿਚ ਝੁੱਕ ਕੇ ਮੱਥਾ ਪਏ ਟੇਕਦੇ ਹਨ ਤੇ ਮੇਰੇ ਸਾਹਿਬ ਕਹਿੰਦੇ ਹਨ ਕਿ ਭਾਈ ਸੰਗਤ ਸਿੰਘ ਜੀ, ਮੇਰੇ ਪਿਆਰੇ ਮਿੱਤਰ ਨੂੰ ਇਕ ਸੁਨੇਹਾ ਦੇਈਂ। ਸਿਆਲ ਦੀ ਰਾਤ ਹੈ, ਅੱਜ ਮੈਂ ਸੱਥਰ 'ਤੇ ਪਿਆ ਹਾਂ, ਸਿਰਹਾਣੇ ਮੈਂ ਟਿੰਡ ਨੂੰ ਰੱਖਿਆ ਹੈ। ਸੀਨੇ ਨਾਲ ਮੈਂ ਆਪਣੀ ਕਿਰਪਾਨ ਨੂੰ ਲਾਇਆ ਹੈ, ਮੇਰੇ ਪਿਆਰੇ ਮਿੱਤਰ ਨੂੰ ਕਹਿ ਦੇਈਂ ਕਿ ਮੈਂ ਪੁੱਤਰਾਂ ਦੇ ਜਾਣ ਤੋਂ ਬਾਅਦ ਸੱਥਰਾਂ 'ਤੇ ਸੌਂ ਕੇ, ਟਿੰਡਾਂ ਦੇ ਸਿਰਹਾਣੇ ਬਣਾ ਕੇ ਤੇਰਾ ਸ਼ੁਕਰ ਕਰਾਂਗਾ। ਤੇਰੇ ਬਾਝੋਂ ਮੇਰੇ ਮਾਲਕਾ! ਨਿੱਘੀਆਂ ਰਜ਼ਾਈਆਂ ਰੋਗ ਹਨ। ਤੇਰੇ ਤੋਂ ਬਿਨਾਂ ਸੁਰਾਹੀਆਂ ਤੇ ਪਿਆਲੇ ਖੰਜਰ ਹਨ, ਤੇਰੇ ਤੋਂ ਬਿਨਾਂ ਜ਼ਿੰਦਗੀ ਜੀਉਣਾ ਕਸਾਈਆਂ ਦਾ ਬਿੰਗ ਸਹਿਣਾ ਹੈ। ਮੈਨੂੰ ਟਿੰਡ ਦਾ ਸਹਾਰਾ ਦੇ ਦੇਈਂ। ਮੈਨੂੰ ਤੂੰ ਸੱਥਰਾਂ ਦਾ ਵਿਛਾਉਣਾ ਦੇ ਦੇਈਂ। ਮੈਨੂੰ ਪੁੱਤਰਾਂ ਦੀਆਂ ਲਾਸ਼ਾਂ ਦੇਖਣ ਦੇ ਨਜ਼ਾਰੇ ਦੇ ਦੇਈਂ। ਮੈਨੂੰ ਭੁੱਖ ਤੇ ਪਿਆਰ ਦੇਈਂ ਪਰ ਕਦੀ ਉਹ ਦਿਨ ਨਾ ਲੈ ਕੇ ਆਈਂ ਜਿਸ ਦਿਨ ਮੇਰੇ ਦਾਤਿਆ, ਮੈਂ ਤੇਰੇ ਚਰਨਾਂ ਤੋਂ ਟੁੱਟ ਜਾਵਾਂ। ਪਹਿਲੀ ਰਾਤ ਪੁੱਤਰਾਂ ਨੂੰ ਗਲੇ ਲਾ ਕੇ ਕਿਹਾ ਸੀ ਕਿ ਸੁਪਨੇ ਮੇਂ ਆਕੇ ਖ਼ਬਰ ਕਬੀ ਬਾਪ ਕੋ ਭੀ ਰੋਵੇ। ਦੂਜੀ ਰਾਤ ਪੁੱਤਰਾਂ ਦੀਆਂ ਲਾਸ਼ਾ ਕੋਲੋਂ ਨਿਕਲੇ ਹਨ, ਅੱਜ ਤੀਜੀ ਤੇ ਚੌਥੀ ਰਾਤ ਆਪਣੇ ਸਾਈਂ ਨੂੰ ਮੁਖ਼ਾਤਬ ਕਰਕੇ ਕਹਿ ਰਹੇ ਹਨ-

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*
*ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥*
*ਸੂਲ ਸੁਰਾਹੀ ਖੰਜਰ ਪਿਆਰਾ ਬਿੰਗ ਕਸਾਈਆਂ ਦਾ ਸਹਣਾ॥*
*ਯਾਰੜੇ ਦਾ ਸਾਨੂੰ ਸਥਰ ਚੰਗਾ ਭੱਠ ਖੇੜਿਆਂ ਦਾ ਰਹਣਾ॥*

(ਪਾਤਸ਼ਾਹੀ ੧੦)

---

ਸਾਹਿਬ ਕ੍ਰਿਪਾਲੂ ਜੀ ਰਾਤ ਸੁੱਤੇ ਹਨ ਤੇ ਭਾਈ ਸਾਹਿਬ ਭਾਈ ਵੀਰ ਸਿੰਘ ਲਿਖਦੇ ਹਨ ਕਿ ਦਾਤੇ ਦੇ ਅੰਗੂਠੇ ਦੇ ਉੱਤੇ ਇਕ ਛੱਲਾ ਸੀ। ਜਦੋਂ ਤੀਰ ਚਲਾਉਂਦੇ ਸਨ ਤਾਂ ਉਸ ਛੱਲੇ ਨਾਲ ਤੀਰ ਦੇ ਪਿਛਲੇ ਪਾਸੇ ਨੂੰ ਫੜਨਾ। ਉਸ ਛੱਲੇ ਵਿਚ ਹੀਰਿਆਂ ਦੀਆਂ ਕਣੀਆਂ ਚਮਕਦੀਆਂ ਸਨ। ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਤਾਰਿਆਂ ਦੀ ਸੇਧ 'ਤੇ ਤੁਰੇ ਜਾਂਦੇ ਹਨ ਤੇ ਦੇਖਿਆ ਕਿ ਉਸ ਛੱਲੇ ਵਿਚੋਂ ਦੂਰੋਂ ਹੀਰੇ ਚਮਕੇ ਹਨ। ਜਦੋਂ ਹੀਰਿਆਂ ਦੀ ਚਮਕ ਦੇਖੀ ਤਾਂ ਪਿਆਰੇ ਭਾਈ ਦਇਆ ਸਿੰਘ ਕਹਿੰਦੇ ਹਨ ਕਿ ਇੰਝ ਲੱਗਦਾ ਹੈ ਕੋਈ ਸਰੀਰ ਟਿੰਡ ਦਾ ਸਿਰਹਾਣਾ ਕਰਕੇ ਪਿਆ ਹੈ। ਸਾਹਿਬ ਕ੍ਰਿਪਾਲੂ ਦੇ ਕੋਲ ਆਏ ਤੇ ਉਸ ਵੇਲੇ ਹਜ਼ੂਰ ਗੂੜੀ ਨੀਂਦ ਦੇ ਵਿਚ ਹਨ, ਪਰ ਸੁੱਤਿਆਂ ਵੀ ਪਿਆਰੇ ਦੀ ਯਾਦ ਵਿਚ ਜੁੜੇ ਹਨ। ਕਹਿੰਦੇ ਹਨ ਕਿ ਕ੍ਰਿਪਾਲੂ ਦਾਤਾ ਜੀ ਦੇ ਚਰਨ ਦੇਖੇ ਤੇ ਚਰਨਾਂ ਦੇ ਵਿਚ ਛਾਲੇ ਸਨ, ਪੈਰਾਂ ਦੇ ਥੱਲੇ ਪਿੰਨੀਆਂ ਦੇ ਕੋਲ ਥਾਂ ਥਾਂ ਝਰੀਟਾਂ ਤੇ ਖ਼ੂਨ ਜੰਮਿਆ ਸੀ। ਭਾਈ ਦਇਆ ਸਿੰਘ ਕਹਿੰਦੇ ਹਨ ਕਿ ਆਵਾਜ਼ ਨਾ ਦਿਉ। ਅੱਜ ਮੇਰੇ ਸਾਈਂ ਨੂੰ ਰੱਜ ਕੇ ਨੀਂਦ ਮਾਨਣ ਦਿਉ, ਪਰ ਜਦੋਂ ਕੋਲ ਆਏ ਤਾਂ ਰਿਹਾ ਨਾ ਗਿਆ। ਕਲਗੀ ਵਾਲੇ ਦੇ ਚਰਨ ਫੜੇ, ਆਪਣੇ ਸੀਸ ਨੂੰ ਝੁਕਾਇਆ। ਅੱਖਾਂ ਦੇ ਨੀਰ ਨਾਲ ਚਰਨ ਧੋ ਦਿੱਤੇ ਤੇ ਜਦੋਂ ਚਰਨਾਂ ਨੂੰ ਚੁੰਮਿਆਂ ਤਾਂ ਹਜ਼ੂਰ ਨੇ ਇਕੋ-ਦੱਮ ਸਿਰੀ ਸਾਹਿਬ ਨੂੰ ਹੱਥ ਪਾਇਆ ਤੇ ਕਹਿਣ ਲੱਗੇ ਕੌਣ ? ਤੇ ਦੇਖਿਆ ਕੋਲ ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਖਲੋਤੇ ਹਨ। ਕਹਿੰਦੇ ਹਨ ਕਿ ਮਾਨ ਸਿੰਘ ਦੀਆਂ ਅੱਖਾਂ ਵਿਚ ਕਦੀ ਪਾਣੀ ਨਹੀਂ ਸੀ ਆਇਆ, ਪਰ ਕਲਗੀ ਵਾਲੇ ਦੀ ਇਸ ਹਾਲਤ ਨੂੰ ਤੱਕ ਕੇ ਮਾਨ ਸਿੰਘ ਦੀਆਂ ਅੱਖਾਂ ਨੀਰ ਨਾਲ ਛਲਕ ਗਈਆਂ। ਮੇਰੇ ਦਾਤੇ ਨੇ ਇਕ ਇਕ ਨੂੰ ਘੁੱਟ ਕੇ ਗਲੇ ਨਾਲ ਲਾਇਆ, ਪਿਆਰ ਦਿੱਤਾ ਤੇ ਅਸੀਸਾਂ ਨਾਲ ਨਿਵਾਜਿਆ। ਫਿਰ ਕਿਹਾ, ਮਾਨ ਸਿੰਘ ਜੀ, ਪਿਆਸ ਲੱਗੀ ਹੈ। ਕਿਧਰੋਂ ਪਾਣੀ ਦਾ ਪ੍ਰਬੰਧ ਹੋ ਸਕਦਾ ਹੈ ?

ਸਿੱਖ ਤਵਾਰੀਖ਼ ਕਹਿੰਦੀ ਹੈ ਕਿ ਮੇਰੇ ਦਾਤੇ ਕੋਲੋਂ ਤੁਰਿਆ ਨਾ ਗਿਆ। ਭਾਈ ਵੀਰ ਸਿੰਘ ਲਿਖਦੇ ਹਨ ਕਿ ਮੋਢੇ 'ਤੇ ਚੁੱਕਿਆ ਪਿਆਰੇ ਭਾਈ ਮਾਨ ਸਿੰਘ ਨੇ, ਖੂਹ ਦੇ ਕੋਲ ਲੈ ਗਏ। ਟਿੰਡ ਦੇ ਨਾਲ ਪਾਣੀ ਬਾਹਰ ਕੱਢਿਆ। ਉਸ ਵੇਲੇ ਪਿਆਰੇ ਭਾਈ ਦਇਆ ਸਿੰਘ ਨੇ ਹੱਥਾਂ ਦੇ ਨਾਲ ਜਲ ਛਕਾਇਆ, ਪਰ ਜ਼ਬਾਨ ਤੋਂ ਕੁਝ ਨਹੀਂ ਬੋਲੇ। ਹਜ਼ੂਰ ਨੇ ਕਿਹਾ ਪਿਆਰੇ ਭਾਈ ਦਇਆ ਸਿੰਘ, ਅੱਜ ਅਸੀਂ ਟਿੱਕ ਕੇ ਬਾਣੀ ਸੁਣਾਂਗੇ ਤੇ ਤੁਸੀਂ ਸਾਰਾ ਨਿਤਨੇਮ ਆਪਣੀ ਰਸਨਾ ਤੋਂ ਸੁਣਾਉ। ਚੌਂਕੜਾ ਮਾਰ ਕੇ ਬਾਗ਼ ਵਿਚ ਬੈਠ ਗਏ ਹਨ। ਭਾਈ ਦਇਆ ਸਿੰਘ ਨੇ ਬਾਣੀ ਪੜ੍ਹਨੀ ਸ਼ੁਰੂ ਕੀਤੀ। ਕਲਗੀ ਵਾਲੇ ਸਰੂਰ ਵਿਚ ਆਏ ਮਾਨੋ ਚਿਹਰੇ 'ਤੇ ਨੂਰ ਡੱਲ੍ਹਕਾਂ ਮਾਰ ਰਿਹਾ ਸੀ। ਉਸ ਅਕਾਲ ਪੁਰਖ ਦੇ ਚਰਨਾਂ ਵਿਚ ਜੁੜ ਕੇ ਬੇਨਤੀ ਕਰਦੇ ਹਨ ਕਿ ਦਾਤਾ ! ਤੁਸੀਂ ਮੈਨੂੰ ਇਕ ਗੱਲ ਕਹੀ ਸੀ-

*ਮੈ ਅਪਨਾ ਸੁਤ ਤੋਹਿ ਨਿਵਾਜਾ॥*

*ਪੰਥ ਪ੍ਰਚੁਰ ਕਰਬੇ ਕਹੁ ਸਾਜਾ॥*

ਹੇ ਮੇਰੇ ਦਾਤਾ ! ਤੁਸੀਂ ਮੈਨੂੰ ਪੁੱਤਰ ਬਣਾ ਕੇ ਭੇਜਿਆ ਸੀ ਪੰਥ ਦੇ ਪ੍ਰਚਾਰ ਲਈ। ਅੱਜ ਮੈਂ ਇਸ ਪੰਥ ਲਈ ਨੌਂ ਸਾਲ ਦੀ ਉਮਰ ਵਿਚ ਬਾਪੂ ਦਿੱਤਾ ਹੈ, 18 ਤੇ 14 ਸਾਲ ਦੇ ਦੋ ਪੁੱਤਰ ਦੇ ਦਿੱਤੇ ਹਨ ਪਰ ਕ੍ਰਿਪਾ ਕਰੀਂ ਮੇਰੇ ਪੁੱਤਰਾਂ ਦੀਆਂ ਖ਼ੂਨ ਦੀਆਂ ਬੂੰਦਾਂ ਦੇ ਨਾਲ ਤੇਰੇ ਚਲਾਏ ਹੋਏ ਪੰਥ ਨੂੰ ਕਦੀ ਤੱਤੀ ਵਾ ਨਾ ਲੱਗੇ।

ਹਜ਼ੂਰ ਕ੍ਰਿਪਾਲੂ ਜੀ ਨੇ ਬਾਣੀ ਸੁਣੀ। ਇਥੇ ਗੁਲਾਬੇ ਦਾ ਨੌਕਰ ਆਇਆ। ਉਸਨੇ ਦੇਖਿਆ ਕਿ ਬਾਗ਼ ਵਿਚ ਚਾਰ ਜਣੇ ਬੈਠੇ ਹਨ। ਘਰ ਗਿਆ, ਕਹਿੰਦਾ ਹੈ ਅੱਜ ਬਾਗ਼ ਵਿਚ ਚਾਰ ਸਰੀਰ ਆਏ ਹਨ। ਉਹਨਾਂ ਵਿਚ ਇਕ ਦੇ ਤਨ ਦੇ ਕੱਪੜੇ ਵੀ ਲੀਰੋ-ਲੀਰ ਹਨ, ਪੈਰਾਂ ਵਿਚ ਕੰਡੇ ਹਨ। ਜਦੋਂ ਨੌਕਰ ਨੇ ਦੱਸਿਆ ਤਾਂ ਗੁਲਾਬਾ ਤੇ ਪੰਜਾਬਾ ਆਏ। ਦੇਖਿਆ ਇਹ ਤਾਂ ਕਲਗੀ ਵਾਲਾ ਦਾਤਾ ਹੈ। ਆ ਕੇ ਨਮਸਕਾਰ ਕੀਤੀ। ਇੰਨੀ ਦੇਰ ਨੂੰ ਇਕ ਘਰ ਗਿਆ। ਸਿਆਲ ਦੇ ਦਿਨ ਸਨ। ਦੁੱਧ ਵਿਚ ਛੁਹਾਰੇ ਪਾ ਕੇ ਦੁੱਧ ਗਰਮ ਕਰਕੇ ਲਿਆਇਆ। ਮੇਰੇ ਕ੍ਰਿਪਾਲੂ ਦਾਤਾ ਜੀ ਦੇ ਚਰਨਾਂ ਵਿਚ ਰੱਖਕੇ ਮੱਥਾ ਟੇਕ ਕੇ ਕਿਹਾ, ਸੱਚੀ ਸਰਕਾਰ ਜੀ ! ਇਸਨੂੰ ਆਪ ਜੀ ਛੱਕੋ। ਹਜ਼ੂਰ ਨੇ ਛੱਕਿਆ, ਤਿੰਨਾਂ ਸਿੰਘਾਂ ਨੇ ਵੀ ਛੱਕਿਆ। ਸਾਰਾ ਦਿਨ ਉਸ ਬਾਗ਼ ਵਿਚ ਬਤੀਤ ਕੀਤਾ। ਗੁਰਮੁਖੋ ! ਸ਼ਾਮ ਦਾ ਵੇਲਾ ਹੋਇਆ ਤਾਂ ਗੁਲਾਬੇ ਨੇ ਕਿਹਾ, ਸੱਚੀ ਸਰਕਾਰ ! ਤੁਸੀਂ ਸਾਡੇ ਘਰ ਚੱਲੋ। ਤੇਰੀਆਂ ਦਿੱਤੀਆਂ ਦਾਤਾਂ ਵਿਚੋਂ ਚੁਬਾਰੇ ਹਨ, ਉੱਚੇ ਮਹਿਲ ਹਨ, ਤੁਸੀਂ ਘਰ ਵਿਚ ਵਸੇਬਾ ਕਰੋ। ਪਤਾ ਸਾਹਿਬ ਦਾ ਉੱਤਰ ਕੀ ਸੀ? ਕਹਿਣ ਲੱਗੇ, ਗੁਲਾਬੇ, ਦੇਖ ਸਾਨੂੰ ਘਰ ਵਿਚ ਲਿਜਾਉਗੇ ਤਾਂ ਹੋ ਸਕਦਾ ਹੈ ਤੁਹਾਨੂੰ ਮੁਸ਼ਕਿਲ ਹੋਵੇ। ਅਸੀਂ ਰਾਤ ਇਸੇ ਬਾਗ਼ ਵਿਚ ਰਹਾਂਗੇ। ਸਵੇਰੇ ਦਿਨ ਚੜ੍ਹੇਗਾ ਤਾਂ ਜਿਧਰ ਸਾਨੂੰ ਰਸਤਾ ਮਿਲਿਆ ਅਸੀਂ ਚਲੇ ਜਾਣਾ ਹੈ। ਪਰ ਮੈਂ ਇਕ ਗੱਲ ਤੈਨੂੰ ਦੱਸਾਂ ਜੇ ਤੂੰ ਕਹਿੰਦਾ ਹੈਂ ਤਾਂ ਤੇਰੇ ਘਰ ਜਾਵਾਂਗੇ ਜ਼ਰੂਰ, ਪਰ ਸਿਦਕ ਨੂੰ ਡੋਲਣ ਨਾ ਦੇਈਂ। ਮਰਦਾਂ ਨੂੰ ਵਖਤ ਅਵੱਲੇ ਪੈਂਦੇ ਹਨ, ਪਰ ਮਰਦ ਉਹ ਹਨ ਜਿਹੜੇ ਵਖਤ ਅਵੱਲੇ ਵਿਚ ਵੀ ਸਿਦਕ ਨੂੰ ਡੋਲਣ ਨਾ ਦੇਣ।

ਹਜ਼ੂਰ ਨੂੰ ਗੁਲਾਬਾ ਘਰ ਲੈ ਗਿਆ। ਚੁਬਾਰੇ ਵਿਚ ਨਿਵਾਸ ਦਿੱਤਾ ਤੇ ਸ਼ਾਮ ਵੇਲੇ ਆਵਾਜ਼ ਦਿੱਤੀ ਗੁਲਾਬੇ। ਜੀ ਹਜ਼ੂਰ ਹੁਕਮ। ਕਹਿਣ ਲੱਗੇ ਮੈਂ ਪਤਾ ਹੈ ਮਾਛੀਵਾੜੇ ਕਿਉਂ ਆਇਆ ਹਾਂ ? ਪੁੱਛਿਆ ਸੱਚੀ ਸਰਕਾਰ, ਕਿਉਂ ? ਕਹਿੰਦੇ ਹਨ ਕਿ ਇਥੇ ਇਕ ਨਿਹਾਲਾ ਖੱਤਰੀ ਹੈ ਤੇ ਉਸਦੀ ਮਾਂ ਦਾ ਨਾਮ ਗੁਰਦਈ ਹੈ। ਉਸਦੀ ਬੁਢੇਪੇ ਵਿਚ ਨਜ਼ਰ ਕਮਜ਼ੋਰ ਸੀ। ਉਸਨੇ ਆਪਣੇ ਹੱਥਾਂ ਨਾਲ ਸੂਤ ਕੱਤਿਆ ਹੈ। ਸੂਤ ਕੱਤ ਕੇ ਉਸਨੇ ਇਕ ਕੱਪੜਾ ਬੁਣਿਆ ਹੈ। ਉਹ ਅਰਦਾਸਾਂ ਕਰਦੀ ਸੀ ਕਿ ਦਾਤਾ, ਅੱਖਾਂ ਵਿਚ ਜੋਤ ਨਹੀਂ, ਪੈਰਾਂ ਵਿਚ ਬੱਲ ਨਹੀਂ, ਹੱਥ ਕੰਬਦੇ ਪਏ ਹਨ, ਪਰ ਮੇਰਾ ਬਸਤਰ ਪ੍ਰਵਾਨ ਕਰ ਲਈਂ। ਤੁਸੀਂ ਮਾਈ ਗੁਰਦਈ ਨੂੰ ਲੈ ਕੇ ਆਉ। ਮੈਂ ਮਾਛੀਵਾੜੇ ਉਸ ਮਾਂ ਦਾ ਬਸਤਰ ਲੈਣ ਆਇਆ ਹਾਂ।

ਮੈਂ ਅਰਜ਼ ਕਰਾਂ ਕਿ ਇਹੀ ਕੱਪੜੇ ਪਾ ਕੇ ਤੇ ਰੰਗ ਕੇ ਹਜ਼ੂਰ ਉੱਚ ਦਾ ਪੀਰ ਬਣ ਕੇ

ਗਏ ਸਨ। ਕੱਪੜੇ ਉਸ ਮਾਈ ਦੇ ਪਾਏ ਸਨ। ਨਿਹਾਲੇ ਦੇ ਘਰ ਗਏ। ਜਾ ਕੇ ਗੁਲਾਬੇ ਨੇ ਆਵਾਜ਼ ਦਿੱਤੀ, ਨਿਹਾਲਿਆ ! ਘਰ ਹੈਂ ? ਉੱਤਰ ਦਿੱਤਾ ਕੌਣ ? ਕਹਿੰਦਾ ਹੈ ਗੁਲਾਬਾ। ਕਹਿਣ ਲੱਗੇ ਇਸ ਵੇਲੇ ਕਿਵੇਂ ? ਨਿਹਾਲਾ ਕਹਿੰਦਾ ਹੈ ਕਿ ਰਾਤ ਸੌਂਦੀ ਕੋਈ ਨਹੀਂ, ਕੱਪੜਾ ਰੱਖਕੇ ਅਰਦਾਸਾਂ ਕਰੀ ਜਾਂਦੀ ਹੈਂ ਤੇ ਹੱਸ ਕੇ ਕਹਿਣ ਲੱਗੇ ਰੌਲਾ ਨਾ ਪਾਈਂ। ਮੇਰਾ ਕਲਗੀ ਵਾਲਾ ਮੇਰੇ ਘਰ ਆਇਆ ਹੈ ਤੇ ਤੇਰੀ ਮਾਂ ਦਾ ਬੁਣਿਆ ਹੋਇਆ ਕੱਪੜਾ ਉਸਨੇ ਆਪ ਮੰਗਿਆ ਹੈ। ਮਾਈ ਦੇ ਕੰਨਾਂ ਵਿਚ ਆਵਾਜ਼ ਪਈ ਕਿ ਗੁਰੂ ਆਏ ਹਨ ? ਅੰਦਰੋਂ ਆਵਾਜ਼ ਦਿੱਤੀ ਨਿਹਾਲਿਆ, ਮੈਂ ਕੀ ਸੁਣਦੀ ਪਈ ਹਾਂ, ਮੇਰਾ ਗੁਰੂ ਮਾਛੀਵਾੜੇ ਆਇਆ ਹੈ। ਉੱਤਰ ਦਿੱਤਾ ਹਾਂ ਮਾਂ। ਸੱਚ ਜਾਣੀ, ਤੇਰੇ ਬਸਤਰ ਲੈਣ ਲਈ ਹੀ ਆਇਆ ਹੈ।

ਮਾਈ ਨੇ ਡੰਗੋਰੀ ਫੜੀ। ਇਕ ਬਾਂਹ ਪੁੱਤਰ ਨੇ ਫੜੀ ਤੇ ਰਾਤ ਦੇ ਹਨੇਰੇ ਵਿਚ ਥਿੜਕਦੇ ਪੈਰਾਂ ਨਾਲ ਚੁਬਾਰੇ ਵਾਲੇ ਪਾਸੇ ਭਾਈ ਗੁਲਾਬੇ ਪੰਜਾਬੇ ਦੇ ਘਰ ਗਈ। ਜਾ ਕੇ ਕੱਪੜਾ ਰੱਖਕੇ ਮੱਥਾ ਟੇਕਿਆ। ਹੇ ਮੇਰੀ ਸੱਚੀ ਸਰਕਾਰ ! ਤੇਰੀ ਕ੍ਰਿਪਾ ਨਾਲ ਬਸਤਰ ਤਿਆਰ ਕੀਤਾ ਹੈ। ਮੈਂ ਕਿਵੇਂ ਤੇਰਾ ਸ਼ੁਕਰ ਕਰਾਂ ਜਿਹੜਾ ਤੂੰ ਬਸਤਰ ਮੇਰਾ ਪ੍ਰਵਾਨ ਕਰਨ ਆਇਆ ਹੈਂ ? ਅੱਖਾਂ ਵਿਚੋਂ ਦਿੱਸਦਾ ਨਹੀਂ ਸੀ। ਦੀਵੇ ਦੇ ਚਾਨਣ ਵਿਚ ਖਲੋ ਕੇ ਕਹਿੰਦੇ ਹਨ, ਕਲਗੀ ਵਾਲੇ ਦੇ ਚਿਹਰੇ ਨੂੰ ਤੱਕਿਆ, ਅੱਖਾਂ ਭਰ ਲਈਆਂ। ਹਜ਼ੂਰ ਨੇ ਕਿਹਾ ਮਾਂ ! ਬੈਰਾਗ ਕਿਉਂ ? ਕਹਿਣ ਲੱਗੀ ਬਸ ਮੈਨੂੰ ਜ਼ਿੰਦਗੀ ਦੀ ਮੰਜ਼ਿਲ ਮਿਲ ਗਈ ਹੈ। ਹੁਣ ਕ੍ਰਿਪਾ ਕਰ। ਮੈਂ ਇਸ ਜਰਜਰੇ ਸਰੀਰ ਨੂੰ ਛੱਡ ਕੇ ਚਲੀ ਜਾਵਾਂ। ਮੇਰੀ ਆਖ਼ਰੀ ਖ਼ਾਹਿਸ਼ ਹੀ ਇਹੀ ਸੀ। ਸਿੱਖ ਵਿਦਵਾਨ ਕਹਿੰਦੇ ਹਨ ਕਿ ਕੱਪੜਾ ਰੱਖ ਕੇ ਮਾਈ ਗੁਰਦਈ ਨੇ ਮੱਥਾ ਟੇਕਿਆ ਤੇ ਇਕੋ ਦੱਮ ਉਸਦੇ ਪ੍ਰਾਣ ਪੰਖੇਰੂ ਉੱਡ ਗਏ ਸਨ। ਮਾਈ ਗੁਰਦਈ ਦੇ ਪ੍ਰਾਣ ਪੂਰੇ ਹੋ ਗਏ। ਹੱਸ ਕੇ ਕਹਿਣ ਲੱਗੇ, ਮਾਂ ! ਯਾਤਰਾ ਸਫਲ ਹੋ ਗਈ ਹੈ। ਅੱਜ ਮਾਲਕ ਦੇ ਘਰ ਪਹੁੰਚੀ ਹੈਂ। ਮਾਈ ਦਾ ਸਸਕਾਰ ਕੀਤਾ ਗਿਆ। ਹਜ਼ੂਰ ਚੁਬਾਰੇ ਵਿਚ ਗਏ ਹਨ। ਕ੍ਰਿਪਾਲੂ ਦਾਤਾ ਜੀ ਮਾਛੀਵਾੜੇ ਪਹੁੰਚੇ ਹਨ।

ਹੁਣ ਇੱਧਰ ਸਰਹੰਦ ਭਾਣੇ ਵਾਪਰਨ ਲੱਗੇ ਹਨ। ਮੈਂ ਚਾਹੁੰਦਾ ਹਾਂ, ਪਿਤਾ ਤੇ ਪੁੱਤਰਾਂ ਦੀ ਦੋਨਾਂ ਦੀ ਯਾਤਰਾ ਮੈਂ ਇਕੱਠੀ ਆਰੰਭ ਕਰਾਂ, ਕਿਉਂਕਿ ਇਹ ਯਾਤਰਾ ਜ਼ਫ਼ਰਨਾਮੇ ਤੱਕ ਪਹੁੰਚਣੀ ਹੈ। ਸਾਹਿਬ ਕ੍ਰਿਪਾਲੂ ਜੀ ਮਾਛੀਵਾੜੇ ਦੀ ਧਰਤੀ 'ਤੇ ਗੁਲਾਬੇ ਦੇ ਘਰ ਰੁੱਕੇ ਹਨ। ਅੱਜ ਪਤਾ ਨਹੀਂ ਕੀ ਹੋਇਆ ਕਿ ਦੁਪਹਿਰ ਵੇਲੇ ਗੁਲਾਬਾ ਅਤੇ ਪੰਜਾਬਾ ਦੋਨੋਂ ਆਏ ਹਨ। ਕੁਝ-ਕੁ ਮਾਇਆ ਇਹਨਾਂ ਨੇ ਥਾਲ ਵਿਚ ਰੱਖੀ, ਕੁਝ-ਕੁ ਮਿੱਠਾ ਰੱਖਿਆ ਤੇ ਇਸਦਾ ਮਤਲਬ ਸੀ ਕਿ ਕਲਗੀ ਵਾਲਿਆ ! ਤੁਸੀਂ ਸਾਡੇ ਘਰ ਨੂੰ ਛੱਡ ਕੇ ਚਲੇ ਜਾਉ। ਤੇਰੀ ਖ਼ਾਤਰ ਕਿਤੇ ਸਾਡੇ ਬੱਚੇ ਨਾ ਪੀੜ ਦਿੱਤੇ ਜਾਣ।

ਦੇਖੋ ਗੁਰਮੁਖੋ ! ਕਦੀ ਉਹ ਵੀ ਸਮਾਂ ਸੀ, ਜਿਸ ਗੁਰੂ ਦੇ ਦਰਸ਼ਨਾਂ ਲਈ ਲੋਕ ਕਤਾਰਾਂ ਬਣ ਕੇ ਖਲੋਂਦੇ ਸਨ ਪਰ ਅੱਜ ਉਸ ਗੁਰੂ ਨੂੰ ਕਹਿੰਦੇ ਹਨ ਕਿ ਸਾਡੇ ਘਰੋਂ ਚਲਾ ਜਾ, ਤੇਰੀ ਖ਼ਾਤਰ ਕਿਤੇ ਸਾਡਾ ਪਰਿਵਾਰ ਨਾ ਖ਼ਤਮ ਹੋ ਜਾਏ। ਕਦੀ ਸੋਚੋ, ਕਿਸੇ ਆਮ ਬੰਦੇ ਨੂੰ ਘਰ

ਸੌਂਦਿਆ ਹੋਵੇ ਤੇ ਉਸਨੂੰ ਕਹਿ ਦੇਈਏ ਕਿ ਸਾਡੇ ਘਰੋਂ ਚਲਾ ਜਾ ਤਾਂ ਉਸ ਉੱਪਰ ਕੀ ਬੀਤਦੀ ਹੈ। ਉਸ ਵੇਲੇ ਪ੍ਰੀਤਮ ਦੇ ਮਨ 'ਤੇ ਕੀ ਬੀਤੀ ਹੋਵੇਗੀ ? ਮੈਂ ਤਾਂ ਪੁੱਤਰ ਵੀ ਦੇ ਕੇ ਆਇਆ ਹਾਂ ਤੇ ਇਥੇ ਮੈਨੂੰ ਕੋਈ ਰਾਤ ਨੂੰ ਰੱਖਣ ਲਈ ਤਿਆਰ ਨਹੀਂ। ਸਤਿਗੁਰੂ ਨੇ ਥਾਲੀ 'ਤੇ ਹੱਥ ਰੱਖਿਆ ਤੇ ਕਿਹਾ ਗੁਲਾਬਿਆ, ਸਿਰਫ਼ ਮੈਨੂੰ ਕੁਝ ਪਹਿਰ ਰਹਿ ਲੈਣ ਦਿਉ, ਰਾਤ ਆਵੇਗੀ ਮੈਂ ਛੱਡ ਕੇ ਤੁਹਾਡੇ ਘਰ ਨੂੰ ਚਲਾ ਜਾਵਾਂਗਾ। ਭਾਈ ਦਇਆ ਸਿੰਘ ਚੁੱਪ ਕਰ ਗਏ। ਭਾਈ ਧਰਮ ਸਿੰਘ ਖ਼ਾਮੋਸ਼ ਹੋ ਗਏ। ਭਾਈ ਮਾਨ ਸਿੰਘ ਕੁਝ ਨਹੀਂ ਬੋਲੇ।

ਇੰਨੀ ਦੇਰ ਨੂੰ ਗਨੀ ਖ਼ਾਂ ਤੇ ਨਬੀ ਖ਼ਾਂ ਜੋ ਬਾਹਰ ਗਏ ਹੋਏ ਸਨ, ਅੱਜ ਘਰ ਆਏ ਤਾਂ ਗ਼ਨੀ ਖ਼ਾਂ ਦੀ ਛੋਟੀ ਜਿਹੀ ਬੱਚੀ ਸੀ। ਉਹ ਘੋੜਿਆਂ ਦੇ ਵਪਾਰੀ ਸਨ ਤੇ ਆਨੰਦਪੁਰ ਜਾਂਦੇ ਸਨ ਤੇ ਕਲਗੀ ਵਾਲੇ ਦੇ ਕੋਲ ਘੋੜੇ ਵੇਚਦੇ ਸਨ। ਦੋਵੇਂ ਭਰਾ ਘੋੜਿਆਂ ਦਾ ਵਪਾਰ ਕਰਕੇ ਘਰ ਵਿਚ ਆਏ, ਤਾਂ ਉਸ ਨਿੱਕੀ ਜਿਹੀ ਬੱਚੀ ਨੇ ਆਉਂਦਿਆਂ ਸਾਰ ਪਿਤਾ ਦੀਆਂ ਲੱਤਾਂ ਨੂੰ ਫੜ ਕੇ ਕਿਹਾ ਕਿ ਅਬੂ, ਤੂੰ ਕੁਝ ਸੁਣਿਆ ਹੈ ? ਪੁੱਛਿਆ ਕੀ ? ਕਹਿਣ ਲੱਗੇ ਜਿਸ ਗੁਰੂ ਦੀਆਂ ਗੱਲਾਂ ਸਾਖੀਆਂ ਰੋਜ਼ ਸੁਣਾਉਂਦੇ ਸੀ, ਅਸੀਂ ਸੁਣਿਆ ਹੈ, ਉਸ ਗੁਰੂ ਦਾ ਆਨੰਦਪੁਰ ਉਜੜ ਗਿਆ ਹੈ। ਅਸੀਂ ਸੁਣਿਆ ਹੈ ਕਿ ਉਸ ਗੁਰੂ ਦੇ ਦੋ ਪੁੱਤਰ ਸ਼ਹੀਦ ਹੋ ਗਏ ਅਤੇ ਗੁਰੂ ਚਮਕੌਰ ਵਿਚੋਂ ਨਿਕਲ ਗਏ ਹਨ। ਪਤਾ ਨਹੀਂ ਅੱਜ ਕਿੱਥੇ ਹੋਣਗੇ। ਗ਼ਨੀ ਖ਼ਾਂ ਨਬੀ ਖ਼ਾਂ ਦੀਆਂ ਰਗਾਂ ਥੱਲੋਂ ਪਾਣੀ ਨਹੀਂ ਨਿਕਲਿਆ, ਪਾਣੀ ਰੱਖ ਦਿੱਤਾ। ਸਵੇਰੇ ਉਹ ਕਹਿੰਦੇ ਹਨ ਕਿ ਦਾਤਾ ! ਅਸੀਂ ਤਾਂ ਤੇਰੇ ਘਰ ਵਿਚ ਵਪਾਰੀ ਬਣਕੇ ਜਾਂਦੇ ਸੀ ਤੇ ਜੇ ਕਿਤੇ ਤੂੰ ਸਾਨੂੰ ਮਿਲ ਜਾਏਂ ਤਾਂ ਅਸੀਂ ਆਪਣਾ ਸਿਰ ਤੇਰੇ ਚਰਨਾਂ ਵਿਚ ਭੇਟ ਕਰਕੇ ਸੇਵਾ ਕਰਾਂਗੇ।

ਅੱਜ ਮਾਤਾ ਗੁਜਰੀ ਜੀ ਗੰਗੂ ਦੇ ਘਰ ਬੈਠੇ ਹਨ। ਦੋਵੇਂ ਪੋਤਰੇ ਕੋਲ ਹਨ। ਕਹਿਣ ਲੱਗੇ ਮੇਰੇ ਫਤਿਹ ਸਿੰਘ ਜੀ, ਮੇਰੇ ਜ਼ੋਰਾਵਰ ਸਿੰਘ ਜੀ ਰਾਤ ਹੋ ਗਈ ਹੈ, ਆਰਾਮ ਕਰੋ। ਦੋਨਾਂ ਨੂੰ ਸੱਜੇ ਤੇ ਖੱਬੇ ਮੋਢਿਆਂ ਨਾਲ ਲਾ ਕੇ ਘੁੱਟ ਕੇ ਆਪਣੇ ਨਾਲ ਲਾਇਆ ਹੈ। ਮਾਤਾ ਗੁਜਰੀ ਦੇ ਕੋਲ ਮੋਹਰਾਂ ਸਨ, ਜਿਸ ਉਪਰ ਗੰਗੂ ਦੀ ਨੀਅਤ ਟਿੱਕ ਗਈ। ਉਸ ਨੇ ਰਾਤ ਨੂੰ ਮਾਤਾ ਜੀ ਦੇ ਸਿਰਹਾਣਿਉਂ ਮੋਹਰਾਂ ਚੁੱਕੀਆਂ। ਮਾਤਾ ਜੀ ਨੇ ਕਿਹਾ ਗੰਗੂ ਦੇਖ, ਅਸੀਂ ਤੈਨੂੰ ਚੋਰ ਨਹੀਂ ਕਹਿੰਦੇ, ਪਰ ਉਹ ਕੋਠੇ ਚੜ੍ਹ ਗਿਆ ਤੇ ਰੌਲਾ ਪਾਇਆ। ਪਿੰਡ ਦੇ ਚੌਧਰੀ ਕੋਲ ਗਿਆ ਤੇ ਕਹਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਮਾਂ ਤੇ ਛੋਟੇ ਪੁੱਤਰ ਮੇਰੇ ਕੋਲ ਹਨ। ਕਹਿੰਦਾ ਹੈ, ਮੈਂ ਉਹਨਾਂ ਨੂੰ ਘਰ ਰੱਖਿਆ ਹੈ ਪਰ ਇਹ ਨਹੀਂ ਕਿਹਾ ਕਿ ਮੈਂ ਉਹਨਾਂ ਦੀ ਸੇਵਾ ਕੀਤੀ ਹੈ। ਕਹਿੰਦਾ ਹੈ ਕਿ ਅਸੀਂ ਹਕੂਮਤ ਦੇ ਵਫ਼ਾਦਾਰ ਹਾਂ। ਅਸੀਂ ਨਹੀਂ ਚਾਹੁੰਦੇ ਕਿ ਵਜ਼ੀਰ ਖ਼ਾਂ ਦਾ ਕੋਈ ਵੀ ਬਾਗ਼ੀ ਇਸ ਸੂਬੇ ਵਿਚ ਰਹੇ।

ਉਸ ਵੇਲੇ ਪਿੰਡ ਦਾ ਚੌਧਰੀ ਤੇ ਗੰਗੂ ਦੋਨੋਂ ਇਕੱਠੇ ਹੋਏ। ਚੌਧਰੀ ਆਇਆ ਉਸਨੇ ਮਾਤਾ ਗੁਜਰੀ ਨੂੰ ਦੇਖਿਆ ਤੇ ਦੋਨੋਂ ਪੋਤਰੇ ਬਾਬਾ ਜੋਰਾਵਰ ਸਿੰਘ ਜੀ ਤੇ ਬਾਬਾ ਫਤਿਹ ਸਿੰਘ ਜੀ ਕੋਲ ਬੈਠੇ ਹਨ। ਚੌਧਰੀ ਆਪਣੇ ਆਦਮੀ ਲੈ ਕੇ ਆਇਆ ਹੈ। ਬਾਬਾ ਫਤਿਹ ਸਿੰਘ ਪੁੱਛਦੇ

ਹਨ ਕਿ ਮਾਂ, ਇਹ ਬੰਦੇ ਕਿਉਂ ਸਾਡੇ ਕੋਲ ਬੈਠ ਗਏ ਹਨ। ਚੌਧਰੀ ਨੇ ਕਿਹਾ ਕਿ ਮੈਂ ਮੁੜਿੰਡੇ ਜਾਂਦਾ ਹਾਂ ਤੇ ਤੁਸੀਂ ਉੱਨੀ ਦੇਰ ਤੱਕ ਗੁਰੂ ਦੇ ਬੱਚਿਆਂ ਤੇ ਮਾਂ ਕੋਲ ਬੈਠਣਾ। ਚੌਧਰੀ ਦੇ ਆਦਮੀ ਘਰ ਦੇ ਸਾਹਮਣੇ ਬੈਠ ਗਏ। ਮਾਤਾ ਜੀ ਨੇ ਕਿਹਾ ਕਿ ਬੇਟਾ ! ਬਸ ਅੰਦਰ ਦੇ ਸਿਦਕ ਨੂੰ ਡੋਲਣ ਨਾ ਦੇਣਾ। ਉਹ ਵਾਪਰਨ ਵਾਲਾ ਹੈ ਜਿਹੜਾ ਮੇਰੇ ਜ਼ਿਹਨ ਦੇ ਵਿਚ ਚੱਲਦਾ ਪਿਆ ਸੀ।

ਸਵੇਰੇ ਅੰਮ੍ਰਿਤ ਵੇਲੇ ਉੱਠੇ। ਮਸਤਕ ਚੁੰਮੇ ਤੇ ਚੌਂਕੜਾ ਮਾਰ ਕੇ ਸੁਚੇਤ ਕੀਤਾ। ਲਾਲ ਜੀ, ਬਾਣੀ ਮੈਂ ਪੜ੍ਹਾਂਗੀ ਤੇ ਤੁਸੀਂ ਸੁਣੋ। ਉਸ ਬੁਢੜੀ ਮਾਂ ਨੇ ਬਾਣੀ ਸੁਣਾਈ ਤੇ ਦੋਨਾਂ ਪੋਤਰਿਆਂ ਨੇ ਸੁਣੀ। ਇੰਨੀ ਦੇਰ ਨੂੰ ਬੁਰਜ ਉਤੇ ਦੋ-ਚਾਰ ਪੈਰਾਂ ਦੀ ਆਵਾਜ਼ ਸੁਣਾਈ ਦਿੱਤੀ ਤੇ ਮਾਤਾ ਨੇ ਪਰਤ ਕੇ ਬੁਰਜ ਦੇ ਦਰਵਾਜ਼ੇ ਵੱਲ ਦੇਖਿਆ ਤੇ ਦੇਖਦੇ ਹਨ ਕਿ ਦੋ ਸਿਪਾਹੀ ਜਿਨ੍ਹਾਂ ਦੇ ਲੱਕ ਨਾਲ ਕਿਰਪਾਨਾਂ ਹਨ। ਮਾਤਾ ਨੇ ਦੇਖਿਆ ਹੋਣੀ ਵਾਪਰਨ ਲੱਗੀ ਹੈ। ਕਹਿਣ ਲੱਗੇ ਕਿ ਮਾਂ, ਅਸੀਂ ਤੇਰੇ ਪੋਤਰਿਆਂ ਨੂੰ ਲੈਣ ਆਏ ਹਾਂ। ਅੱਜ ਪਹਿਲਾ ਸਮਾਂ ਸੀ ਕਿ ਆਨੰਦਪੁਰ ਦੀ ਧਰਤੀ ਤੋਂ ਦੋਨਾਂ ਪੋਤਿਆਂ ਨੇ ਦਾਦੀ ਕੋਲੋਂ ਕੁਝ ਸਮੇਂ ਲਈ ਵੱਖਰੇ ਹੋਣਾ ਸੀ। ਮਾਤਾ ਕਹਿਣ ਲੱਗੀ, ਕਿਸ ਲਈ ਲੈਣ ਆਏ ਹੋ ? ਕਹਿਣ ਲੱਗੇ ਕਿ ਸੂਬੇ ਦੀ ਕਚਹਿਰੀ ਲੱਗੀ ਹੈ, ਅੱਜ ਇਹਨਾਂ ਦੀ ਪੇਸ਼ੀ ਹੈ। ਮੇਰੇ ਪੋਤਿਆਂ ਨੇ ਕਿਸੇ ਦੇ ਘਰ ਨੂੰ ਲੁੱਟਿਆ ਨਹੀਂ, ਪੇਸ਼ੀ ਕਿਉਂ ? ਕਹਿਣ ਲੱਗੇ ਅਸੀਂ ਹਕੂਮਤ ਦੇ ਬੱਧੇ ਹਾਂ। ਦੋਨੋਂ ਉੱਠੇ, ਜੋਰਾਵਰ ਸਿੰਘ ਤੇ ਫਤਿਹ ਸਿੰਘ ਨੇ ਮੱਥਾ ਟੇਕਿਆ। ਤੁਰਨ ਲੱਗਿਆਂ ਇਕੋ ਗੱਲ ਕਹੀ ਬਾਬਾ ਫਤਿਹ ਸਿੰਘ ਜੀ ਨੂੰ, ਪੁੱਤਰ ਜੀ, ਚੇਤੇ ਰੱਖਿਉ ਗੁਰੂ ਤੇਗ਼ ਬਹਾਦਰ ਜੀ ਦੇ ਪੋਤੇ ਹੋ, ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਹੋ। ਦੇਖੋ ਲਾਲ ਜੀ, ਤਨ ਦੇ ਟੁਕੜੇ ਹੋ ਜਾਣ ਪਰ ਪਿਤਾ ਦੀ ਪੱਗ ਉੱਤੇ ਕੋਈ ਉਂਗਲ ਨਾ ਉਠਾ ਸਕੇ। ਫਤਿਹ ਸਿੰਘ ਕਹਿੰਦੇ ਮਾਂ ! ਤੂੰ ਸਿਦਕ ਰੱਖੀਂ। ਦੇਖੀਂ ਅਸੀਂ ਤੇਰੇ ਪੋਤੇ ਹਾਂ, ਮਰ ਤਾਂ ਜਾਵਾਂਗੇ, ਝੁਕਾਂਗੇ ਨਹੀਂ।

ਉੱਧਰ ਸੂਬਾ ਸਰਹੰਦ ਬੈਠਾ ਹੈ, ਨਵਾਬ ਮਲੇਰ ਕੋਟਲਾ ਵੀ ਆਇਆ ਹੈ। ਸੁੱਚਾ ਨੰਦ ਬੈਠਾ ਹੈ। ਅੱਜ ਸਰਹੰਦ ਦੇ ਵੱਡੇ-ਵੱਡੇ ਸੱਜਣ ਬੈਠੇ ਹਨ। ਸਿਪਾਹੀ ਕਹਿਣ ਲੱਗੇ, ਬੱਚਿਉ ! ਅੰਦਰ ਜਾ ਕੇ ਨਵਾਬ ਸਾਹਿਬ ਨੂੰ ਝੁੱਕ ਕੇ ਨਮਸਕਾਰ ਕਰਿਉ। ਬਾਬਾ ਜੋਰਾਵਰ ਸਿੰਘ ਕਹਿਣ ਲੱਗੇ ਇਕ ਦਿਨ ਹੀ ਕੀਤਾ ਹੈ, ਪਰਤ ਕੇ ਸੱਜਦਾ ਕਿਉਂ ਕਰੀਏ। ਕਹਿਣ ਲੱਗੇ ਗੁਰੂ ਨਾਨਕ ਦੇ ਚਰਨਾਂ ਵਿਚ ਇਕ ਵਾਰੀ ਬਾਪੂ ਨੇ ਸੀਸ ਭੇਟ ਕਰਾ ਦਿੱਤਾ ਹੈ, ਪਰਤ ਕੇ ਅਸੀਂ ਸਿਰ ਚੁੱਕਿਆ ਨਹੀਂ, ਗੁਰੂ ਨਾਨਕ ਜੀ ਦੇ ਚਰਨਾਂ ਵਿਚ ਰੱਖਿਆ ਹੋਇਆ ਸੀਸ ਕਦੀ ਸੂਬਿਆਂ ਦੇ ਸਾਹਮਣੇ ਝੁੱਕੇਗਾ ਨਹੀਂ। ਅੰਦਰ ਗਏ, ਪਹਿਲਾਂ ਉਹਨਾਂ ਨੇ ਆਪਣੇ ਨਿੱਕੇ-ਨਿੱਕੇ ਤਿੱਲੇ ਵਾਲੇ ਜਿਹੜੇ ਜੋੜੇ ਪਾਏ ਹਨ ਚਮੜੇ ਦੇ, ਚਮਕਦੀ ਜੁੱਤੀ ਦਾ ਤਲਾ ਦਿਖਾਇਆ। ਚੇਤੇ ਕਰੀਂ, ਤੇਰੇ ਸੁੱਖ ਨੂੰ ਅਸੀਂ ਜੁੱਤੀ ਦੀ ਨੋਕ ਨਾਲ ਟਕਰਾਵਾਂਗੇ। ਸੂਬਿਆ, ਤੂੰ ਕੀ ਸਮਝਦਾ ਹੈਂ ਕਿ ਗੁਰੂ ਦੇ ਪੁੱਤਰਾਂ ਦੀ ਉਮਰ ਥੋੜੀ ਹੈ ਤੇ ਮੈਂ ਇਹਨਾਂ ਨੂੰ ਵਰਗਲਾ ਲਵਾਂਗਾ।

ਭਰੀ ਕਚਹਿਰੀ ਵਿਚ ਦੋਨੋਂ ਭਰਾ ਇਕ ਦੂਜੇ ਨੂੰ ਮੁਖ਼ਾਤਬ ਕਰਕੇ ਕਹਿਣ ਲੱਗੇ - ਫਤਿਹ ਸਿੰਘ ਜੀ, ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਿਹ॥ ਹੁਣ ਨਿੱਕੀ ਜਿਹੀ ਆਵਾਜ਼ ਨੇ ਕਚਹਿਰੀ ਗੂੰਜਾ ਦਿੱਤੀ। ਸਿਪਾਹੀ ਕਹਿਣ ਲੱਗੇ ਝੁੱਕ ਕੇ ਸਲਾਮ ਕਰੋ। ਬਾਬਾ ਫਤਿਹ ਸਿੰਘ ਕਹਿੰਦੇ ਹਨ ਕਿ ਕਿਸਨੂੰ ਸਲਾਮ ਕਰੀਏ ? ਕਹਿਣ ਲੱਗੇ ਵਜ਼ੀਰ ਖ਼ਾਂ ਨੂੰ। ਅਸੀਂ ਸਾਰੇ ਇਹਨਾਂ ਅੱਗੇ ਝੁੱਕਦੇ ਹਾਂ। ਅੱਗੋਂ ਬਾਬਾ ਫਤਿਹ ਸਿੰਘ ਹੱਸ ਕੇ ਕਹਿੰਦੇ ਹਨ ਕਿ ਅਸੀਂ ਉਸਦੇ ਅੱਗੇ ਝੁੱਕਦੇ ਹਾਂ-

*ਜਾ ਕੈ ਵਸਿ ਖਾਨ ਸੁਲਤਾਨ॥*
*ਜਾ ਕੈ ਵਸਿ ਹੈ ਸਗਲ ਜਹਾਨ॥*
*ਜਾ ਕਾ ਕੀਆ ਸਭੁ ਕਿਛੁ ਹੋਇ॥*
*ਤਿਸ ਤੇ ਬਾਹਰਿ ਨਾਹੀ ਕੋਇ॥*

(ਅੰਗ ੧੮੨)

ਜਦੋਂ ਉਸਨੇ ਇਹ ਸ਼ਬਦ ਕਹੇ ਤਾਂ ਕਚਹਿਰੀ ਖ਼ਾਮੋਸ਼ ਹੋ ਗਈ। ਅੱਗੋਂ ਵਜ਼ੀਰ ਖ਼ਾਂ ਬੋਲਿਆ ਕਿ ਬੱਚਿਉ, ਤੁਹਾਡੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਤੇ ਤੁਹਾਡੇ ਦੋ ਵੱਡੇ ਭਰਾ ਅਜੀਤ ਸਿੰਘ ਤੇ ਜੁਝਾਰ ਸਿੰਘ ਨੂੰ ਚਮਕੌਰ ਦੀ ਗੜ੍ਹੀ ਵਿਚ ਮੌਤ ਦੇ ਘਾਟ ਉਤਾਰਿਆ ਹੈ। ਬਾਬਾ ਜੋਰਾਵਰ ਸਿੰਘ ਕਹਿੰਦੇ ਹਨ ਕਿ ਸਵਾਲ ਹੀ ਨਹੀਂ ਪੈਦਾ ਹੁੰਦਾ। ਤੂੰ ਸਾਡੇ ਪਿਤਾ ਦਾ ਮੁਕਾਬਲਾ ਕਰਦਾ ਹੈਂ। ਕੌਣ ਜੰਮਿਆ ਹੈ ਸਾਡੇ ਪਿਤਾ ਨੂੰ ਰੋਕ ਕੇ ਖ਼ਤਮ ਕਰਨ ਵਾਲਾ। ਸਾਡੇ ਭਰਾ ਮਰੇ ਨਹੀਂ, ਉਹ ਸ਼ਹੀਦ ਹੋਏ ਹਨ। ਇਕ ਗੱਲ ਚੇਤੇ ਰੱਖੀਂ, ਜਿਹੜਾ ਤੂੰ ਇਹ ਸੁਨੇਹਾ ਦਿੱਤਾ ਹੈ ਕਿ ਤੁਹਾਡੇ ਭਰਾ ਟੁਕੜੇ-ਟੁਕੜੇ ਕਰਕੇ ਸ਼ਹੀਦ ਕਰ ਦਿੱਤੇ ਹਨ ਤਾਂ ਤੈਨੂੰ ਅਸੀਂ ਵਧਾਈ ਦਿੰਦੇ ਹਾਂ ਕਿ ਤੂੰ ਘੱਟੋ-ਘੱਟ ਉਹਨਾਂ ਮੁਬਾਰਕ ਸਰੀਰਾਂ ਨੂੰ ਤਕਿਆ ਹੈ ਜਿਹੜੇ ਸਰੀਰ ਧਰਮ ਯੁੱਧ ਵਿਚ ਜੂਝ ਕੇ ਸਾਈਂ ਦੇ ਘਰ ਪ੍ਰਵੇਸ਼ ਕਰ ਗਏ ਹਨ। ਸੁੱਚਾ ਨੰਦ ਕਹਿਣ ਲੱਗਾ- ਨਵਾਬ ਸਾਹਿਬ ! ਤੁਹਾਡੇ ਭਰਾ ਤੇ ਤੁਹਾਡੇ ਭਤੀਜੇ ਨੂੰ ਇਹਨਾਂ ਦੇ ਭਰਾਵਾਂ ਨੇ ਮਾਰਿਆ ਹੈ। ਅੱਜ ਮੌਕਾ ਹੈ ਤੁਸੀਂ ਬਦਲਾ ਲੈ ਲਉ।

ਇਕ ਬੰਦਾ ਕੇਵਲ ਉੱਠਿਆ ਸੀ ਭਰੀ ਕਚਹਿਰੀ ਵਿਚ। ਉਹ ਕਹਿਣ ਲੱਗਾ ਬਾਪ ਮਿਲੇਗਾ ਤਾਂ ਟੱਕਰ ਜ਼ਰੂਰ ਲਵਾਂਗਾ, ਪਰ ਰੱਬ ਕ੍ਰਿਪਾ ਕਰੇ ਮੈਨੂੰ ਇਸ ਪਾਪ ਤੋਂ ਮਹਿਫ਼ੂਜ਼ ਰੱਖੇ। ਉਸ ਨੇ ਕਿਹਾ, ਖ਼ਾਨ ਸਾਹਿਬ, ਇੰਨੇ ਦਲੇਰ ਹੋ ਕੇ ਤੁਸੀਂ ਘਬਰਾ ਗਏ ? ਕਹਿਣ ਲੱਗਾ, ਮੈਂ ਦਲੇਰ ਹਾਂ, ਗੁਰੂ ਗੋਬਿੰਦ ਸਿੰਘ ਮਿਲੇਗਾ ਤਾਂ ਮੈਂ ਟੱਕਰ ਲਵਾਂਗਾ, ਤੇਰੇ ਵਰਗਾ ਬੁਜ਼ਦਿਲ ਤੇ ਕਾਇਰ ਕੋਈ ਨਹੀਂ। ਇਹਨਾਂ ਬੱਚਿਆਂ ਦੀ ਜ਼ਬਾਨ ਤੋਂ ਨਿਕਲਦੀ ਸੱਚ ਦੀ ਚਿੰਗਾਰੀ ਦੇਖਕੇ ਝੁੱਕ ਜਾ, ਕਿਉਂਕਿ ਇਹਨਾਂ ਨੂੰ ਖ਼ਤਮ ਕਰਨਾ ਅੱਤ ਦਾ ਜ਼ੁਲਮ ਹੋਵੇਗਾ। ਇੰਨੀ ਦੇਰ ਨੂੰ ਸੁੱਚਾ ਨੰਦ ਉੱਠਿਆ। ਨਵਾਬ ਮਲੇਰ ਕੋਟਲਾ ਕਹਿੰਦਾ ਹੈ ਕਿ ਇਹਨਾਂ ਨੂੰ ਕੋਹ ਕੇ ਸ਼ਹੀਦ ਕਰਨਾ ਅੱਤ ਦਾ ਪਾਪ ਹੈ। ਸੁੱਚਾ ਨੰਦ ਕਹਿਣ ਲੱਗਾ ਕਿ ਨਵਾਬ ਸਾਹਿਬ, ਕਦੀ ਇਹਨਾਂ

ਦੀ ਗੱਲ ਵਿਚ ਨਾ ਆਇਉ। ਕੋਲ ਜਾ ਕੇ ਕਹਿੰਦਾ ਹੈ, ਬੱਚਿਉ ! ਜੇ ਤੁਹਾਨੂੰ ਛੱਡ ਦੇਈਏ, ਫਿਰ ਕੀ ਕਰੋਗੇ ? ਕਹਿਣ ਲੱਗੇ, ਦਾਦੀ ਮਾਂ ਦੇ ਨਾਲ ਜਾਵਾਂਗੇ, ਜੰਗਲ ਵਿਚ ਬਾਪੂ ਨੂੰ ਲੱਭਾਂਗੇ। ਆਪਣੇ ਸਿੱਖ ਇਕੱਠੇ ਕਰਾਂਗੇ, ਫਿਰ ਅਸੀਂ ਸ਼ਸਤਰ ਧਾਰਨ ਕਰਕੇ ਸਰਹੰਦ ਆਵਾਂਗੇ। ਪੁੱਛਿਆ ਕਿਉਂ ? ਕਹਿਣ ਲੱਗੇ ਤੇਰੇ ਸੂਬੇ ਦੇ ਦੋ ਟੁਕੜੇ ਕਰਾਂਗੇ। ਪੁੱਛਿਆ ਜੇ ਹਾਰ ਗਏ ? ਕਹਿਣ ਲੱਗੇ ਫਿਰ ਆਵਾਂਗੇ। ਉਸਨੇ ਕਿਹਾ ਕਿੰਨੀ ਕੁ ਦੇਰ ? ਕਹਿਣ ਲੱਗੇ ਜਿੰਨੀ ਦੇਰ ਤੱਕ ਸੂਬਾ ਖ਼ਤਮ ਨਹੀਂ ਹੋ ਜਾਂਦਾ ਜਾਂ ਅਸੀਂ ਸ਼ਹੀਦ ਨਹੀਂ ਹੋ ਜਾਂਦੇ। ਸੁਣ ਕੇ ਕਚਹਿਰੀ ਖ਼ਾਮੋਸ਼ ਹੋ ਗਈ। ਦੋਨੋਂ ਗੁਰੂ ਦੇ ਲਾਲ ਵਾਪਿਸ ਆਏ। ਮਾਤਾ ਗੁਜਰੀ ਦੇਖਦੀ ਪਈ ਹੈ। ਭੱਜ ਕੇ ਫਤਿਹ ਸਿੰਘ ਅੱਗੇ ਦੱਸਣਾ ਚਾਹੁੰਦੇ ਹਨ ਕਿ ਅੰਮੀਏ ! ਅੱਜ ਕਚਹਿਰੀ ਵਿਚ ਤੇਰੇ ਬੱਚੇ ਬੋਲ ਕੇ ਕੀ ਆਏ ਹਨ। ਫਤਿਹ ਸਿੰਘ ਨੇ ਇਕ ਇਕ ਗੱਲ ਸੁਣਾਈ।

ਦਾਦੀ ਨੇ ਰਾਤ ਨੂੰ ਫਿਰ ਸਮਝਾਇਆ ਕਿ ਦੇਖੋ ਪੁੱਤਰ ਜੀ ! ਸਿਦਕ ਨਾ ਡੋਲਣ ਦਿਉ। ਦੂਜਾ ਦਿਨ ਚੜ੍ਹਿਆ ਹੈ। ਪਰਤ ਕੇ ਫਿਰ ਪੇਸ਼ੀ ਹੋਈ ਹੈ। ਗੁਰੂ ਕੇ ਸਿੱਖੋ ! ਇਸ ਪੇਸ਼ੀ ਵਿਚ ਫਿਰ ਉਸਨੇ ਤਰਲੇ ਮਿੰਨਤਾਂ ਕੀਤੇ, ਡਰਾਵੇ ਦਿੱਤੇ। ਇਥੋਂ ਤੱਕ ਕਿਹਾ ਕਿ ਇਸਲਾਮ ਨੂੰ ਕਬੂਲ ਕਰੋ, ਤੁਹਾਨੂੰ ਹੂਰਾਂ ਮਿਲਣਗੀਆਂ, ਰਾਜ ਭਾਗ ਮਿਲਣਗੇ ਤੇ ਬਾਬਿਆਂ ਦਾ ਉੱਤਰ ਸੀ ਕਿ ਸਾਨੂੰ ਇਹ ਲਿਖ ਕੇ ਦੇ ਦੇ ਕਿ ਮੌਤ ਕਦੀ ਨਹੀਂ ਆਵੇਗੀ। ਕਹਿਣ ਲੱਗਾ ਕਿ ਮੌਤ ਤਾਂ ਫਿਰ ਵੀ ਆਵੇਗੀ। ਸਾਹਿਬਜ਼ਾਦੇ ਕਹਿਣ ਲੱਗੇ ਜੇ 70 ਸਾਲ ਅੰਗ ਗੰਦਿਆਂ ਕਰਕੇ ਮਰਨਾ ਹੈ ਤਾਂ 7 ਸਾਲ ਦੀ ਉਮਰ ਵਿਚ ਅਣਖ ਨਾਲ ਮਰਨ ਨੂੰ ਪਹਿਲ ਦੇਵਾਂਗੇ। ਉਸ ਵੇਲੇ ਉਸਨੇ ਕਿਹਾ ਤੁਹਾਨੂੰ ਮੌਤ ਤੋਂ ਡਰ ਨਹੀਂ ? ਅਖ਼ੀਰ 'ਤੇ ਫ਼ੈਸਲਾ ਕੀਤਾ ਗਿਆ ਕਿ ਕੱਲ ਨੂੰ ਇਹਨਾਂ ਨੂੰ ਨੀਹਾਂ ਵਿਚ ਚਿਣਿਆ ਜਾਏ।

ਹੁਣ ਸਾਰੀ ਕਚਹਿਰੀ ਵਿਚ ਕੋਈ ਅਜਿਹਾ ਨਹੀਂ ਜਿਹੜਾ ਕਹੇ ਕਿ ਮੈਂ ਚਿਣਾਂਗਾ। ਸਾਰੇ ਇਕੋ ਦੱਮ ਕੰਬ ਉਠੇ ਪਰ ਗੁਰੂ ਦੇ ਲਾਲਾਂ ਨੂੰ ਪਤਾ ਸੀ ਕਿ ਅੱਜ ਕਚਹਿਰੀ ਲੱਗੀ ਹੈ। ਕੱਲ ਇਸ ਵੇਲੇ ਤੱਕ ਦਾਦੇ ਦੀ ਗੋਦ ਵਿਚ ਬੈਠੇ ਹੋਵਾਂਗੇ। ਪਰ ਚਿਣੇ ਕੌਣ, ਕਿਸਦੇ ਕੋਲ ਹਿੰਮਤ ਹੈ ਜਿਹੜਾ ਚਿਣੇ ? ਸਮਾਣੇ ਦੇ ਦੋ ਜੱਲਾਦ ਉੱਠੇ। ਇਹਨਾਂ ਨੇ ਉੱਠ ਕੇ ਕਿਹਾ, ਮਾਈ ਬਾਪ, ਜੇ ਸਾਡੇ ਗੁਨਾਹ ਨੂੰ, ਸਾਡੇ ਮੁਕੱਦਮੇ ਨੂੰ ਖ਼ਾਰਿਜ ਕੀਤਾ ਜਾਵੇ ਤਾਂ ਅਸੀਂ ਭਰੀ ਕਚਹਿਰੀ ਵਿਚ ਦਾਅਵਾ ਕਰਦੇ ਹਾਂ ਕਿ ਇਹਨਾਂ ਦੋਹਾਂ ਬੱਚਿਆਂ ਨੂੰ ਕੋਹ ਕੇ ਅਸੀਂ ਸਵੇਰੇ ਖ਼ਤਮ ਕਰਾਂਗੇ। ਉਹਨਾਂ ਦਾ ਸੂਬੇ ਦੀ ਕਚਹਿਰੀ ਵਿਚ ਮੁਕੱਦਮਾ ਚੱਲ ਰਿਹਾ ਸੀ। ਇਹਨਾਂ ਲਾਲਾਂ ਨੂੰ ਫਤਵਾ ਦੇ ਕੇ ਵਾਪਿਸ ਸਿਪਾਹੀ ਲੈ ਕੇ ਆਏ। ਅੱਜ ਬਾਬਾ ਫਤਿਹ ਸਿੰਘ ਤੇ ਬਾਬਾ ਜੋਰਾਵਰ ਸਿੰਘ ਤੇਜ਼ੀ ਨਾਲ ਦੌੜ ਕੇ ਬੁਰਜ ਚੜ੍ਹ ਗਏ। ਮਾਂ ਨੇ ਪੁੱਛਿਆ ਲਾਲ ਜੀ, ਅੱਜ ਕੀ ਵਾਪਰਿਆ ? ਕਹਿਣ ਲੱਗੇ ਇਹੀ ਇਕ ਰਾਤ ਰਹਿ ਗਈ ਹੈ, ਕੱਲ ਨੂੰ ਸਾਰੇ ਪਰਚੇ ਪਾਸ ਕਰ ਜਾਵਾਂਗੇ। ਬਾਬਾ ਫਤਿਹ ਸਿੰਘ ਨੇ ਕਿਹਾ, ਸਵੇਰੇ ਸਾਨੂੰ ਨੀਹਾਂ ਵਿਚ ਚਿਣ ਦੇਣਾ ਹੈ। ਅੱਜ ਗਏ ਤੇ ਪਰਤ ਕੇ ਆ ਗਏ, ਕੱਲ ਨੂੰ ਅਸੀਂ ਪਰਤ ਕੇ ਨਹੀਂ ਆਉਣਾ। ਅੱਜ ਘੁੱਟ ਕੇ ਅਸੀਸਾਂ ਦੇ ਕਿ ਕੱਲ ਨੂੰ ਤੇਰੇ ਪੁੱਤਰ ਡੋਲਣ ਨਾ। ਅੱਜ ਰਾਤ ਕਿਵੇਂ ਨਿਕਲੇਗੀ ? ਸਾਰੀ ਰਾਤ ਪਾਠ ਸੁਣਿਆ। ਅੱਜ

ਮਾਂ ਨੇ ਘੁੱਟ ਕੇ ਸੀਨੇ ਨਾਲ ਲਾਇਆ। ਅੰਮ੍ਰਿਤ ਵੇਲਾ ਹੋਇਆ। ਮਾਤਾ ਗੁਜਰੀ ਨੇ ਅੱਜ ਆਖ਼ਰੀ ਵਾਰੀ ਇਸ ਤਨ ਵਿਚ ਆਏ ਹੋਏ ਇਹਨਾਂ ਪੋਤਰਿਆਂ ਦੀ ਸੰਭਾਲ ਕਰਨੀ ਸੀ। ਦੋਨਾਂ ਨੂੰ ਪਾਠ ਸੁਣਾਇਆ ਮਾਂ ਨੇ।

ਅੱਜ 27 ਦਸੰਬਰ ਸੰਨ 1704 ਦਾ ਦਿਨ ਚੜ੍ਹਿਆ ਹੈ। ਮਾਂ ਦੇ ਪੈਰੀਂ ਹੱਥ ਲਾ ਕੇ ਮੁਸਕਰਾ ਕੇ ਕਿਹਾ, ਮਾਂ ! ਸੱਚਖੰਡਿ ਵਿਚ ਜਾ ਕੇ ਉਡੀਕਾਂਗੇ। ਦੋਵੇਂ ਲਾਲ ਤੁਰ ਪਏ। ਅੱਜ ਮਾਈ ਦੀ ਜ਼ਬਾਨ 'ਤੇ ਸ਼ਬਦ ਸਨ ਕਿ-

*ਚਲੋ ਮੇਰੇ ਹੀਰਿਉ ਮੈਂ ਮਗਰੇ ਆਵਾਂ।*
*ਪੁੱਤਾਂ ਬਾਝੋਂ ਜਿਊਂਦੀਆਂ ਕਦ ਸੁਣੀਆਂ ਮਾਵਾਂ।*
*ਪੁੱਤਾਂ ਦੁਆਲੇ ਗਮ ਕਾਰ ਮਾਵਾਂ ਦੀਆਂ ਬਾਵਾਂ।*
*ਜਿਧਰ ਉਡਦੇ ਹੰਸ ਉਧਰ ਜਾਂਦੀਆਂ ਛਾਵਾਂ।*
*ਵੇ ਲੋਕੋ ਤੋਰ ਘਰ ਦੀਆਂ ਰੌਣਕਾਂ ਮੈਂ ਸੱਚਖੰਡਿ ਵਸਾਵਾਂ।*

ਦੋਨੋਂ ਸ਼ਹੀਦ ਹੋ ਗਏ। ਸੂਬੇ ਨੇ ਦੋਹਾਂ ਨੂੰ ਕੰਧਾਂ ਵਿਚ ਨਪੀੜ ਦਿੱਤਾ ਹੈ। ਨੌ-ਨਿਹਾਲ ਤੁਰ ਗਏ।

ਬੰਦਾ ਬਹਾਦਰ ਨੇ ਜੰਗ ਕੀਤਾ ਤੇ ਵਜ਼ੀਰ ਖ਼ਾਂ ਦੀ ਬਹੁਤ ਬੁਰੀ ਤਰ੍ਹਾਂ ਮੌਤ ਹੋਈ। ਸਰਹੰਦ ਦੀ ਭਾਰੀ ਤਬਾਹੀ ਹੋ ਗਈ। ਗੁਰੂ ਕੇ ਸਿੱਖੋ ! ਉਸ ਕਲਗੀ ਵਾਲੇ ਦੇ ਲਾਲਾਂ ਨੂੰ ਅਸੀਂ ਪ੍ਰੇਮ ਭਾਵਨਾ ਨਾਲ ਯਤਨ ਕੀਤਾ ਹੈ ਯਾਦ ਕਰਨ ਦਾ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਤੁਮ੍ ਸਮਰਥਾ ਕਾਰਨ ਕਰਨ

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

*ਤੁਮ੍ ਸਮਰਥਾ ਕਾਰਨ ਕਰਨ॥*

(ਅੰਗ ੮੨੮)

ਹੇ ਪ੍ਰਭੂ ! ਆਪ ਸਭ ਕੁਝ ਕਰਨ ਦੇ ਸਮਰੱਥ ਹੋ। ਆਪ ਕਰਾ ਵੀ ਸਕਦੇ ਹੋ, ਕਰ ਵੀ ਸਕਦੇ ਹੋ। ਮੈਂ ਗੁਨਾਹਾਂ ਨਾਲ, ਅਪਰਾਧਾਂ ਨਾਲ, ਗ਼ਲਤੀਆਂ ਨਾਲ ਭੁੱਲਿਆ ਹੋਇਆ ਆਪ ਜੀ ਦੀ ਚਰਨ ਸ਼ਰਨ ਵਿਚ ਆਇਆ ਹਾਂ ਤੇ ਕਰੋ ਕ੍ਰਿਪਾਲਤਾ ਮੇਰੇ ਅਪਰਾਧ 'ਤੇ। ਮੇਰੇ ਗੁਨਾਹਾਂ ਨਾਲ ਭਰੇ ਹੋਏ ਜੀਵਨ 'ਤੇ ਆਪ ਹੀ ਪਰਦੇ ਪਾ ਕੇ ਮੈਨੂੰ ਢੱਕ ਲਉ। ਉਹ ਪਰੀਪੂਰਨ ਪ੍ਰਮੇਸ਼ਰ ਸਭ ਕੁਝ ਕਰਨ ਦੇ ਸਮਰੱਥ ਹੈ। ਕਿਉਂਕਿ ਮਨੁੱਖ ਆਪਣੀ ਸੀਮਤ ਬੁੱਧੀ ਨਾਲ ਕੇਵਲ ਆਪਣੀ ਤਾਕਤ ਇਸੇ ਹੀ ਸੀਮਾ ਵਿਚ ਰਹਿ ਕੇ ਸੋਚਦਾ ਹੈ ਕਿ ਜਿੰਨੀ ਸਿਆਣਪ ਮੇਰੇ ਕੋਲ ਹੈ, ਇਸ ਤੋਂ ਅੱਗੇ ਸਿਆਣਪ ਨਹੀਂ। ਜਿੰਨਾ ਮੇਰੀਆਂ ਬਾਹਾਂ ਵਿਚ ਬੱਲ ਹੈ, ਮੇਰੇ ਤੋਂ ਵੱਧ ਹੋਰ ਕਿਸੇ ਕੋਲ ਤਾਕਤ ਹੋ ਹੀ ਨਹੀਂ ਸਕਦੀ। ਜਿੰਨੀ ਮੇਰੇ ਕੋਲ ਸਮਰੱਥਾ ਹੈ, ਇੰਨੀ ਹੋਰ ਕਿਸੇ ਕੋਲ ਨਹੀਂ। ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਸਤਿਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਉਹ ਪਰਮ ਪਿਤਾ ਪ੍ਰਮੇਸ਼ਰ ਸਭ ਕੁਝ ਕਰਨ ਦੇ ਸਮਰੱਥ ਹੈ ਤੇ ਜੋ ਕੁਝ ਇਨਸਾਨ ਆਪਣੀ ਜ਼ਿੰਦਗੀ ਵਿਚ ਸੋਚ ਵੀ ਨਹੀਂ ਸਕਦਾ, ਪ੍ਰਮਾਤਮਾ ਉਹ ਕੁਝ ਵੀ ਉਸਦੇ ਸਾਹਮਣੇ ਕਰ ਦਿੰਦਾ ਹੈ, ਕਿਉਂਕਿ

*ਤੁਮ੍ ਸਮਰਥਾ ਕਾਰਨ ਕਰਨ॥*

ਕਿੰਨਾ ਕੁ ਸਮਰੱਥ ਹੈ? ਕੁਝ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮਾਣ ਹਨ। ਉਹ ਅਸੀਂ ਦੇਖਾਂਗੇ ਕਿ ਉਹ ਪ੍ਰਭੂ ਸਮਰੱਥ ਹੈ। ਆਪ ਸਿਰ ਦੇ ਉੱਤੇ ਮੇਹਰ ਭਰਿਆ ਹੱਥ ਰੱਖ ਕੇ ਅਪਰਾਧੀਆਂ ਦੇ ਉੱਪਰ ਵੀ ਪਰਦਾ ਪਾ ਦਿੰਦਾ ਹੈ। ਅਸੀਂ ਭਗਤ ਕਬੀਰ ਜੀ ਦੇ ਬਚਨ ਪੜ੍ਹਦੇ ਹਾਂ, ਭਗਤ ਰਵੀਦਾਸ ਜੀ ਦੇ ਬਚਨ ਪੜ੍ਹਦੇ ਹਾਂ, ਗੁਰੂ ਗ੍ਰੰਥ ਸਾਹਿਬ ਵਿਚੋਂ ਬਾਬੇ ਨਾਨਕ ਦੀ ਬਾਣੀ ਵਿਚੋਂ ਕੁਝ ਪ੍ਰਮਾਣ ਹਨ ਕਿ ਉਹ ਪਾਰਬ੍ਰਹਮ ਪ੍ਰਮੇਸ਼ਰ ਕੀ ਕੁਝ ਕਰਨ ਦੇ ਸਮਰੱਥ ਹੈ। ਕਬੀਰ ਸਾਹਿਬ ਜੀ ਦਾ ਇਕ ਅੰਮ੍ਰਿਤ ਬਚਨ ਆਉਂਦਾ ਹੈ। ਕਹਿੰਦੇ ਹਨ ਕਿ ਪ੍ਰਮਾਤਮਾ ਇੰਨਾ ਸਮਰੱਥ ਹੈ

ਕਿ ਜੋ ਕੁਝ ਅਸੀਂ ਆਪਣੇ ਮਨ ਵਿਚ ਖ਼ਿਆਲ ਵੀ ਉਤਪੰਨ ਨਹੀਂ ਕਰ ਸਕਦੇ, ਪ੍ਰਭੂ ਉਹ ਕੁਝ ਵੀ ਕਰ ਦਿੰਦਾ ਹੈ।

ਗੁਰੂ ਸਾਹਿਬ ਨੇ ਕੁਝ ਪ੍ਰਮਾਣ ਵੀ ਦਿੱਤੇ ਹਨ। ਪਹਿਲਾ ਬਚਨ ਕੀਤਾ ਹੈ ਜਿਹੜਾ ਇਨਸਾਨ ਆਪਣੇ ਪਰਿਵਾਰ ਵਿਚੋਂ ਚੰਗਾ ਭਲਾ ਉੱਠਿਆ ਹੈ, ਹੱਸਦਾ ਖੇਡਦਾ ਆਪਣੇ ਬੱਚਿਆਂ ਨਾਲ, ਆਪਣੇ ਮਾਤਾ-ਪਿਤਾ ਨਾਲ ਖ਼ੁਸ਼ੀ-ਖ਼ੁਸ਼ੀ ਆਪਣੇ ਘਰੋਂ ਤੁਰਿਆ ਹੈ, ਕਹਿੰਦੇ ਹਨ ਘਰੋਂ ਤਾਂ ਤੁਰਿਆ ਸੀ ਖ਼ੁਸ਼ੀ ਨਾਲ, ਪਰ ਪ੍ਰਮਾਤਮਾ ਨੇ ਕੁਝ ਮਿੰਟਾਂ ਤੋਂ ਬਾਅਦ ਇਹੋ ਜਿਹਾ ਭਾਣਾ ਵਰਤਾ ਦਿੱਤਾ ਕਿ ਜਿਹੜਾ ਹੱਸਦਾ ਹੋਇਆ ਘਰੋਂ ਨਿਕਲਿਆ ਸੀ, ਜਦੋਂ ਵਾਪਿਸ ਆਇਆ ਤਾਂ ਉਹ ਉੱਚੀ-ਉੱਚੀ ਰੋਂਦਾ ਆ ਰਿਹਾ ਹੈ। ਪ੍ਰਭੂ ਸਭ ਕੁਝ ਕਰਨ ਦੇ ਸਮਰੱਥ ਹੈ। ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਫ਼ੁਰਮਾਇਆ ਹੈ-

*ਹਸਤੋ ਜਾਇ ਸੁ ਰੋਵਤੁ ਆਵੈ*

ਜਿਹੜੇ ਹੱਸ ਕੇ ਗਏ ਉਹਨਾਂ ਨੂੰ ਖ਼ਿਆਲ ਵੀ ਨਹੀਂ ਸੀ ਕਿ ਜਦੋਂ ਵਾਪਿਸ ਮੁੜੇ ਤਾਂ ਉੱਚੀ-ਉੱਚੀ ਰੋਂਦੇ ਆਉਂਦੇ ਹਨ। ਕੋਈ ਘਟਨਾ ਵਾਪਰ ਗਈ, ਕਿਸੇ ਦੀ ਮੌਤ ਹੋ ਗਈ। ਕੋਈ ਦੁਰਘਟਨਾ ਵਾਪਰ ਜਾਏ। ਹੱਸਦੇ ਹੋਏ ਇਕ ਬੰਦੇ ਨੂੰ ਇਕ ਖਿਨ ਵਿਚ ਪ੍ਰਮਾਤਮਾ ਤੂੰ ਰੁਲਾ ਸਕਦਾ ਹੈਂ ਤੇ ਤੇਰੇ ਕੋਲ ਇੰਨੀ ਸਮਰੱਥਾ ਵੀ ਹੈ ਕਿ ਜਿਹੜੇ ਰੋਂਦੇ ਪਏ ਹਨ, ਤੂੰ ਕ੍ਰਿਪਾ ਕਰੇਂ ਤਾਂ ਇਕ ਖਿਨ ਵਿਚ ਉਹਨਾਂ ਨੂੰ ਹਾਸੇ, ਖੇੜੇ, ਖ਼ੁਸ਼ੀਆਂ ਤੇ ਪ੍ਰਸੰਨਤਾ ਵੀ ਬਖ਼ਸ਼ ਸਕਦਾ ਹੈਂ। ਸਾਹਿਬ ਨੇ ਕਿਹਾ-

*ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥*
*ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ॥ ੧॥*

(ਅੰਗ ੧੨੫੨)

*ਤੁਮੑ ਸਮਰਥਾ ਕਾਰਨ ਕਰਨ॥*

ਜਿਹੜੇ ਲੋਕ ਵੱਸਦੇ ਸਨ, ਉਨ੍ਹਾਂ ਨੇ ਕਦੀ ਸੋਚਿਆ ਨਹੀਂ ਕਿ ਉਜਾੜੇ ਪੈ ਜਾਣਗੇ। ਹੇ ਪ੍ਰਮਾਤਮਾ ! ਤੂੰ ਇਕ ਖਿਨ ਵਿਚ ਵੱਸਦਿਆਂ ਹੋਇਆਂ ਨੂੰ ਉਜਾੜ ਸਕਦਾ ਹੈਂ ਤੇ ਜਿਹੜੇ ਵਿਚਾਰੇ ਦਰ-ਦਰ ਦੇ ਮੁਥਾਜ ਹਨ, ਜੇ ਤੂੰ ਖੇਡ ਵਰਤਾਉਣ 'ਤੇ ਆਵੇਂ ਤਾਂ ਟੁਕੜੇ ਵੰਡਣ ਵਾਲਿਆਂ ਨੂੰ ਪਾਤਿਸ਼ਾਹੀ ਦੇ ਦੇਵੇਂ ਤੇ ਮਹਿਲਾਂ ਵਿਚ ਰਹਿਣ ਵਾਲਿਆਂ ਨੂੰ ਦਰ-ਦਰ ਦਾ ਭਿਖਾਰੀ ਬਣਾ ਸਕਦਾ ਹੈਂ।

*ਜਲ ਤੇ ਥਲ ਕਰਿ*

ਜਿਥੇ ਮਾਲਕ ਪਾਣੀ ਹੀ ਪਾਣੀ ਹੈ, ਮਿੱਟੀ ਦਾ ਜ਼ੱਰਾ ਵੀ ਨਜ਼ਰ ਨਹੀਂ ਆਉਂਦਾ। ਜੇ ਤੂੰ ਚਾਹੇਂ ਤਾਂ ਪਾਣੀ ਦੇ ਭੰਡਾਰਿਆਂ ਵਿਚ ਸੋਹਣੀ ਜ਼ਮੀਨ ਪੈਦਾ ਕਰ ਸਕਦਾ ਹੈਂ ਤੇ ਜਿਸ ਮਾਰੂਥਲ ਦੇ ਵਿਚ ਬੰਦੇ ਨੂੰ ਪਾਣੀ ਦੀ ਬੂੰਦ ਵੀ ਨਹੀਂ ਮਿਲਦੀ, ਜੇ ਤੂੰ ਚਾਹੇਂ ਤਾਂ ਮਾਰੂਥਲ

ਵਿਚ ਪਾਣੀ ਦੇ ਖੂਹ ਪੈਦਾ ਕਰ ਸਕਦਾ ਹੈਂ।

*ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥*
*ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥ ੨ ॥*

ਜ਼ਮੀਨ 'ਤੇ ਰਹਿਣ ਵਾਲੇ ਬੰਦੇ ਨੂੰ ਪ੍ਰਮਾਤਮਾ ਕਈ ਵਾਰੀ ਇੰਨੀ ਦਾਤ ਦਿੰਦਾ ਹੈ ਕਿ ਉਹ ਸਭ ਤੋਂ ਉੱਚੀਆਂ ਉਡਾਰੀਆਂ ਮਾਰਦੇ ਹਨ ਤੇ ਜੇ ਕਦੀ ਉਸਦੀ ਨਦਰ ਉਪੱਠੀ ਹੋ ਜਾਏ ਤਾਂ ਆਸਮਾਨ ਵਿਚੋਂ ਉਡਾਰੀਆਂ ਮਾਰਨ ਵਾਲੇ ਨੂੰ ਜ਼ਮੀਨ 'ਤੇ ਰੋਲ ਕੇ ਰੱਖ ਦਿੰਦਾ ਹੈ। ਅਗਲਾ ਬਚਨ ਕੀਤਾ, ਹੇ ਮਾਲਕ ! ਤੇਰੇ ਵਿਚ ਇਹ ਸਮਰੱਥਾ ਹੈ-

*ਭੇਖਾਰੀ ਤੇ ਰਾਜੁ ਕਰਾਵੈ*

ਜਿਹੜਾ ਬੰਦਾ ਭਿਖਾਰੀ ਹੈ, ਉਸਨੂੰ ਪਾਤਿਸ਼ਾਹੀ ਦੇ ਦਿੱਤੀ।

*ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥*
*ਖਲ ਮੂਰਖ ਤੇ ਪੰਡਿਤੁ ਕਰਿਬੋ*

ਜਿਹੜੇ ਮੂਰਨ ਹਨ, ਜਿਨ੍ਹਾਂ ਨੂੰ ਬੋਲਣ ਦੀ ਲਿਆਕਤ ਨਹੀਂ, ਜਿਨ੍ਹਾਂ ਕੋਲ ਗਿਆਨ ਦਾ ਇਕ ਅੱਖਰ ਵੀ ਨਹੀਂ, ਜੇ ਪ੍ਰਭੂ ਤੂੰ ਚਾਹੇਂ ਤਾਂ ਇਕ ਮੂਰਖ ਬੰਦੇ ਨੂੰ ਸਿਆਣਾ ਵਿਦਵਾਨ ਪੰਡਿਤ ਬਣਾ ਸਕਦਾ ਹੈਂ ਤੇ ਜੇ ਕਿਸੇ ਵਿਦਵਾਨ ਨੂੰ ਆਪਣੀ ਵਿੱਦਿਆ ਦਾ ਮਾਣ ਹੋ ਜਾਏ ਤਾਂ ਇਕ ਨਿੱਕੀ ਜਿਹੀ ਭੁੱਲ ਪਿੱਛੇ ਉਸ ਵਿਦਵਾਨ ਪੰਡਿਤ ਦੀ ਗਿਣਤੀ ਵੀ ਮੂਰਖਾਂ ਵਿਚ ਆ ਜਾਂਦੀ ਹੈ।

*ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥ ੩ ॥*

(ਅੰਗ ੧੨੫੨)

ਦੇਖੋ, ਉਹ ਪ੍ਰਮੇਸ਼ਰ ਸਭ ਕੁਝ ਕਰਨ ਦੇ ਸਮਰੱਥ ਹੈ। ਕਦੀ ਆਪਣੀ ਬੁੱਧੀ ਨਾਲ ਸੋਚੀਏ ਕਿ ਜੋ ਕੁਝ ਮੇਰੇ ਕੋਲ ਹੈ, ਸ਼ਾਇਦ ਮੇਰੇ ਕੋਲ ਸਦਾ ਲਈ ਰਹੇਗਾ। ਜੇ ਅੱਜ ਮੇਰੇ ਕੋਲ ਕੰਗਾਲਤਾ ਹੈ ਤਾਂ ਸ਼ਾਇਦ ਮੈਂ ਸਦੀਵ ਕਾਲ ਲਈ ਕੰਗਾਲ ਹੀ ਰਹਿਣਾ ਹੈ। ਉਸ ਪ੍ਰਮੇਸ਼ਰ ਦਾ ਕੋਈ ਪਤਾ ਨਹੀਂ ਕਿ ਕਿਹੜੇ ਵੇਲੇ ਉਸਨੇ ਜ਼ਿੰਦਗੀ ਵਿਚ ਪਲਟਾ ਲੈ ਆਉਣਾ ਹੈ। ਤਾਂ ਹੀ ਸਤਿਗੁਰੂ ਜੀ ਦੀ ਬਾਣੀ ਵਿਚ ਬਾਬਾ ਨਾਨਕ ਜੀ ਦਾ ਇਕ ਬਚਨ ਹੈ। ਗੁਰੂ ਸਾਹਿਬ ਨੇ ਫ਼ੁਰਮਾਇਆ ਹੈ ਕਿ ਕੋਈ ਸ਼ੇਰ ਫੜ ਕੇ ਲਿਆਵੇ ਤੇ ਸ਼ੇਰ ਦੇ ਸਾਹਮਣੇ ਹਰਾ ਘਾਹ ਕੱਟ ਕੇ ਪਾਵੇ ਤਾਂ ਕਦੀ ਆਪ ਨੇ ਸ਼ੇਰ ਨੂੰ ਘਾਹ ਖਾਂਦਿਆਂ ਨਹੀਂ ਦੇਖਿਆ ਹੋਵੇਗਾ ਤੇ ਜੇ ਕੋਈ ਸ਼ੇਰ ਘਾਹ ਖਾਣ ਲੱਗ ਪਵੇ ਤਾਂ ਅਸੀਂ ਕਹਾਂਗੇ ਕਿ ਇਸਦੀ ਗਿਣਤੀ ਸ਼ੇਰਾਂ ਵਿਚ ਕਾਹਦੀ। ਇਹ ਨਾਮ ਦਾ ਸ਼ੇਰ ਹੈ, ਖਾਂਦਾ ਤਾਂ ਘਾਹ ਪਿਆ ਹੈ, ਕਮਜ਼ੋਰ ਹੈ। ਸ਼ੇਰ ਕਦੀ ਘਾਹ ਨਹੀਂ ਖਾਂਦੇ, ਬਾਜ਼ ਕਦੀ ਘਾਹ ਨਹੀਂ ਖਾਂਦੇ, ਪਰ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਪ੍ਰਮੇਸ਼ਰ ਚਾਹੇ ਤਾਂ ਉਹ ਜੀਵਾਂ ਦੇ ਸੁਭਾਅ ਪਲਟ ਸਕਦਾ ਹੈ। ਮਹਾਰਾਜ ਕਿਵੇਂ ? ਕਹਿਣ ਲੱਗੇ ਪ੍ਰਭੂ ਕਿ ਸ਼ੇਰ

ਭਾਵੇਂ ਜੰਗਲ ਦਾ ਬਾਦਸ਼ਾਹ ਹੈ, ਆਪਣਾ ਸ਼ਿਕਾਰ ਆਪ ਕਰਦਾ ਹੈ, ਪਰ ਜੇ ਤੇਰਾ ਭਾਣਾ ਵਾਪਰੇ ਤਾਂ ਤੂੰ ਸ਼ੇਰ ਨੂੰ ਘਾਹ ਖਾਣ 'ਤੇ ਮਜਬੂਰ ਕਰ ਦੇਵੇਂ ਤੇ ਜਿਹੜੇ ਘਾਹ ਖਾਣ ਵਾਲੇ ਜੀਵ ਹਨ ਭੇਡ, ਬੱਕਰੀ, ਗਾਵਾਂ, ਮੱਝਾਂ ਜੇ ਤੂੰ ਚਾਹੇਂ ਤਾਂ ਇਹਨਾਂ ਸਾਰੇ ਪਸ਼ੂਆਂ ਨੂੰ ਮਾਸ ਖਾਣ 'ਤੇ ਮਜਬੂਰ ਕਰ ਦੇਵੇਂ। ਤੇਰੀ ਆਪਣੀ ਖੇਡ ਹੈ। ਜਿੱਥੇ ਪਾਣੀ ਨਹੀਂ, ਉਥੇ ਸਮੁੰਦਰ ਪੈਦਾ ਕਰ ਦੇਵੇਂ ਤੇ ਸਮੁੰਦਰ ਦੇ ਵਿਚ, ਨਦੀਆਂ ਦੇ ਵਿਚ ਤੂੰ ਪਹਾੜ ਪੈਦਾ ਕਰ ਦੇਵੇਂ। ਤੇਰੇ ਤੋਂ ਕੁਰਬਾਨ ਜਾਵਾਂ, ਜੇ ਤੂੰ ਚਾਹੇਂ ਤਾਂ ਇਕ ਖਿਨ ਵਿਚ ਪਾਤਿਸ਼ਾਹ ਨੂੰ ਰੋਲ ਕੇ ਮਿੱਟੀ ਬਣਾ ਦੇਵੇਂ ਤੇ ਦਰ ਦਰ 'ਤੇ ਰੁਲਣ ਵਾਲੇ ਕੀੜੇ ਨੂੰ ਤੂੰ ਪਾਤਿਸ਼ਾਹੀ ਦੇ ਦੇਵੇਂ। ਹਜ਼ੂਰ ਨੇ ਫ਼ੁਰਮਾਇਆ-

*ਸੀਹਾ ਬਾਜਾ ਚਰਗਾ ਕੁਹੀਆ*

ਇਹ ਸਾਰੇ ਮਾਸ ਖਾਣ ਵਾਲੇ ਜੀਵ ਹਨ। ਸ਼ੇਰ ਮਾਸ ਖਾਂਦਾ ਹੈ, ਬਾਜ਼ ਮਾਸ ਖਾਂਦੀ ਹੈ। ਕਿਉਂਕਿ ਬਾਜ਼ ਅਸਲ ਵਿਚ ਨਰ ਨਹੀਂ, ਇਹ ਮਦੀਨ ਹੈ। ਬਾਜ਼ ਦਾ ਜੋ ਨਰ ਹੈ ਉਸਦਾ ਨਾਮ ਹੈ ਜ਼ੁਰਾ। ਸਾਹਿਬ ਕਹਿੰਦੇ ਹਨ-

*ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥*
*ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥*
*ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥*
*ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥*

(ਅੰਗ ੧੪੪)

ਤੀਸਰਾ ਪ੍ਰਮਾਣ ਮੈਂ ਅਰਜ਼ ਕਰਨ ਲੱਗਾ ਹਾਂ ਬਾਬਾ ਨਾਮਦੇਵ ਜੀ ਦੀ ਬਾਣੀ ਵਿਚੋਂ। ਭਗਤ ਨਾਮਦੇਵ ਕਹਿੰਦੇ ਹਨ ਕਿ ਮੈਂ ਉਹ ਸੱਜਣ ਦੇਖੇ ਹਨ ਜਿਨ੍ਹਾਂ ਦੇ ਘਰ ਭੋਜਨ ਪਰੋਸ ਕੇ ਨੌਕਰ ਤਿੰਨ ਵਾਰੀ ਲੈ ਕੇ ਆਉਂਦਾ ਹੈ। ਉਸਨੇ ਥਾਲ ਦੇ ਵਿਚ ਦੁੱਧ ਦੀ ਖੀਰ ਵੀ ਪਾਈ ਹੈ। ਉਸਨੇ ਘਿਉ ਤੇ ਖੰਡ ਵਿਚ ਮਿਲਾਇਆ ਤੇ ਛੱਤੀਹ ਪ੍ਰਕਾਰ ਦੇ ਭੋਜਨ ਇਨਸਾਨ ਦੇ ਛੱਕਣ ਤੋਂ ਪਹਿਲਾਂ ਤਿਆਰ ਕਰ ਦਿੱਤੇ। ਅਮੀਰ ਆਦਮੀ ਘਰ ਆਇਆ। ਨੌਕਰ ਨੇ ਪਰੋਸਿਆ ਹੋਇਆ ਥਾਲ ਅੱਗੇ ਕੀਤਾ ਪਰ ਉਹ ਰੱਬ ਦੀ ਦਿੱਤੀ ਦਾਤ ਲੈ ਕੇ ਸ਼ੁਕਰ ਕਰਨ ਦੀ ਥਾਂ ਉਸ ਛੱਤੀਹ ਪ੍ਰਕਾਰ ਦੇ ਭੋਜਨ ਨੂੰ ਵੀ ਪੈਰਾਂ ਨਾਲ ਠੁਕਰਾ ਕੇ ਕਹਿੰਦਾ ਹੈ ਕਿ ਨਹੀਂ ਮੈਨੂੰ ਅੱਜ ਇਹ ਭੋਜਨ ਸੁਆਦ ਨਹੀਂ ਲੱਗਦਾ। ਬਾਬਾ ਨਾਮਦੇਵ ਕਹਿੰਦੇ ਹਨ ਕਿ ਫਿਰ ਕੁਦਰਤ ਇਸ ਬੰਦੇ ਦੀ ਹਰਕਤ ਨੂੰ ਦੇਖਕੇ ਹੱਸਦੀ ਹੈ ਕਿ ਬੰਦਿਆ ! ਛੱਤੀਹ ਪ੍ਰਕਾਰ ਦੇ ਭੋਜਨ ਤੇਰੇ ਥਾਲ ਵਿਚ ਪਰੋਸੇ ਹਨ, ਖੰਡ-ਘਿਉ ਖੀਰ ਤੈਨੂੰ ਪਰੋਸ ਕੇ ਦਿੱਤੇ ਹਨ, ਇੰਨੇ ਅੰਮ੍ਰਿਤ ਵਰਗੇ ਭੋਜਨਾਂ ਨੂੰ ਤੂੰ ਪੈਰਾਂ ਨਾਲ ਠੋਕਰ ਮਾਰਦਾ ਹੈਂ ਤੇ ਕਹਿੰਦੇ ਹਨ ਕਿ ਮੈਂ ਉਹੀ ਬੰਦਾ ਦੇਖਿਆ ਜਿਹੜਾ ਖੰਡ-ਘਿਉ-ਖੀਰ ਨੂੰ ਠੋਕਰ ਮਾਰਦਾ ਸੀ, ਉਹ ਗਲ ਵਿਚ ਝੋਲੀ ਪਾ ਕੇ, ਲੋਕਾਂ ਦੇ ਦਰਵਾਜ਼ੇ ਖੜਕਾ ਕੇ ਕਹਿੰਦਾ ਹੈ ਕਿ ਕਿੰਨੇ ਦਿਨਾਂ ਦਾ ਭੁੱਖਾ ਹਾਂ, ਜੇ ਕੁਝ ਹੈ ਤਾਂ ਮੈਨੂੰ ਰੋਟੀ ਦਾ ਸੁੱਕਾ ਟੁੱਕੜਾ ਪਾ ਦਿਉ। ਕਈ ਵਾਰੀ ਉਸ ਭਿਖਾਰੀ ਨੂੰ ਲੋਕ ਅਪ-ਸ਼ਬਦ

ਬੋਲਦੇ ਹਨ, ਆਪਣੇ ਘਰ ਵਿਚੋਂ ਧੱਕੇ ਮਾਰ ਕੇ ਬਾਹਰ ਕੱਢ ਦਿੰਦੇ ਹਨ। ਫਿਰ ਕਹਿੰਦੇ ਹਨ ਉਹੀ ਭਿਖਾਰੀ ਜਿਹੜਾ ਕਦੀ ਛੱਤੀਹ ਪ੍ਰਕਾਰ ਦੇ ਭੋਜਨਾਂ ਨੂੰ ਦੁਰਕਾਰਦਾ ਸੀ, ਜਿੱਥੇ ਲੋਕਾਂ ਨੇ ਘਰ ਦਾ ਕੂੜਾ ਇਕੱਠਾ ਕੀਤਾ ਹੈ, ਉਥੇ ਜਾ ਬੈਠਿਆ ਤੇ ਕੂੜੇ ਵਿਚ ਹੱਥ ਮਾਰ ਮਾਰ ਕੇ ਉਸਦੇ ਵਿਚ ਡਿੱਗੇ ਹੋਏ ਅੰਨ ਦੇ ਦਾਣੇ ਲੱਭਦਾ ਹੈ ਤੇ ਜਿੰਨੇ ਦਾਣੇ ਮਿਲਦੇ ਹਨ, ਉਹਨਾਂ ਨੂੰ ਧੋ ਕੇ ਆਪਣੇ ਮੂੰਹ ਵਿਚ ਪਾ ਕੇ ਆਪਣੇ ਪੇਟ ਦੀ ਭੁੱਖ ਬੁਝਾ ਰਿਹਾ ਹੈ। ਸਾਹਿਬ ਨੇ ਬਾਣੀ ਵਿਚ ਕਿਹਾ-

*ਕਬਹੂ ਖੀਰਿ ਖਾਡ ਘੀਉ ਨਾ ਭਾਵੈ॥*
*ਕਬਹੂ ਘਰ ਘਰ ਟੂਕ ਮੰਗਾਵੈ॥*

ਤੇ ਅਗਲੀ ਤੁੱਕ ਹੈ-

*ਕਬਹੂ ਕੂਰਨੁ ਚਨੇ ਬਿਨਾਵੈ॥ ੧॥*
*ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ॥*

ਹੇ ਮੇਰੇ ਭਰਾਵਾ ! ਜਿਵੇਂ ਸੋਹਣਾ ਪ੍ਰਮਾਤਮਾ ਰੱਖਦਾ ਹੈ ਉਸਦੀ ਰਜ਼ਾ ਵਿਚ ਰਹਿ ਤਾਂ ਤੈਨੂੰ ਸੁੱਖ ਮਿਲੇਗਾ।

*ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ॥*

(ਅੰਗ ੧੧੬੪)

ਉਸ ਪ੍ਰਮਾਤਮਾ ਦੀ ਤਾਕਤ ਨੂੰ ਕੌਣ ਬਿਆਨ ਕਰ ਸਕਦਾ ਹੈ, ਕਿਉਂਕਿ

*ਤੁਮ੍ਹ ਸਮਰਥਾ ਕਾਰਨ ਕਰਨ॥*

ਕਹਿੰਦੇ ਹਨ ਕਿ ਕਦੀ ਉਹੀ ਇਨਸਾਨ ਜਦੋਂ ਘਰੋਂ ਨਿਕਲਦਾ ਸੀ ਤਾਂ ਕੀਮਤੀ ਅਰਬੀ ਘੋੜਿਆਂ ਦੀ ਅਸਵਾਰੀ ਇਸਦੇ ਲਈ ਪਹਿਲਾਂ ਤਿਆਰ ਸੀ। ਸੋਹਣੀ ਕਾਠੀ ਘੋੜੇ 'ਤੇ ਪਾ ਦੇਣੀ, ਜਿਸਦੇ ਵਿਚ ਸੋਨਾ, ਹੀਰੇ, ਮੋਤੀ ਜੜ੍ਹੇ ਹੋਣੇ। ਉਹ ਇਨਸਾਨ ਜਿਹੜਾ ਹਰ ਰੋਜ਼ ਨਵੇਂ ਤੋਂ ਨਵੇਂ ਘੋੜੇ ਦੀ ਅਸਵਾਰੀ ਕਰਦਾ ਸੀ, ਸੱਚੇ ਪਾਤਿਸ਼ਾਹ ਕਹਿੰਦੇ ਹਨ, ਦੇਖੋ ਅੱਜ ਉਹੀ ਬੰਦਾ ਤੁਰਿਆ ਜਾਂਦਾ ਹੈ। ਮਾਰੂਥਲ ਦੀ ਰੇਤ ਤੱਪਦੀ ਹੈ ਤੇ ਪੈਰਾਂ ਵਿਚ ਪਾਉਣ ਲਈ ਜੁੱਤੀ ਨਸੀਬ ਨਾ ਹੋਈ। ਨੰਗੇ ਪੈਰੀਂ ਰੇਤ 'ਤੇ ਤੁਰਿਆ ਜਾਂਦਾ ਹੈ ਤੇ ਮਨ ਵਿਚ ਸੋਚਦਾ ਹੈ ਕਿ ਮਨਾ ! ਕਦੀ ਅਰਬੀ ਘੋੜਿਆਂ ਤੋਂ ਥੱਲੇ ਨਹੀਂ ਸੀ ਉਤਰਦਾ ਤੇ ਅੱਜ ਤਾਂ ਤੈਨੂੰ ਪੈਰਾਂ ਵਿਚ ਪਾਉਣ ਲਈ ਜੁੱਤੀ ਵੀ ਨਸੀਬ ਨਹੀਂ ਹੁੰਦੀ ਪਈ। ਇਨਸਾਨ ਉਹੀ ਹੈ। ਬਾਬਾ ਨਾਮਦੇਵ ਜੀ ਕਹਿੰਦੇ ਹਨ ਕਿ ਇਨਸਾਨ ਨੂੰ ਜਿਸ ਦਿਨ ਰੱਬ ਨੇ ਧਨ ਪਦਾਰਥ ਦਿੱਤੇ, ਇਸਨੇ ਬਿਸਤਰੇ ਵਿਛਾਉਣੇ, ਸਵੇਰੇ ਦੁਪਹਿਰੇ ਇਸਨੇ ਬਸਤਰ ਬਦਲਣੇ, ਉਹ ਇਨਸਾਨ ਜਿਹੜਾ ਚਿੱਟੇ ਬਿਸਤਰੇ 'ਤੇ ਰੋਜ਼ ਵਿਸ਼ਰਾਮ ਕਰਦਾ ਸੀ, ਅੱਜ ਆਪਣੇ ਹੱਥ ਵਿਚ ਪਰਾਲੀ ਲੈ ਕੇ ਤੁਰਿਆ ਹੈ। ਹਵੇਲੀਆਂ ਦਾ ਮਾਲਕ ਸੜਕ ਦੇ ਕਿਨਾਰੇ ਕਿਸੇ ਦੀ ਦੁਕਾਨ ਦੇ ਸਾਹਮਣੇ

ਜਾ ਕੇ ਕਹਿੰਦਾ ਹੈ ਕਿ ਹੇ ਸੇਠ ! ਅੱਜ ਰਾਤ ਸੌਣਾ ਹੈ, ਸਰਦੀ ਪੈਂਦੀ ਹੈ, ਤੇਰੀ ਦੁਕਾਨ ਦੇ ਅੱਗੇ ਜਿਹੜੀ ਛੱਤ ਹੈ, ਕੀ ਇਕ ਰਾਤ ਮੈਨੂੰ ਪਰਾਲੀ ਵਿਛਾ ਕੇ ਸੌਂ ਲੈਣ ਦੇਵੇਂਗਾ। ਇਨਸਾਨ ਉਹੀ ਹੈ।

*ਕਬਹੂ ਤੁਰੇ ਤਰੰਗ ਨਚਾਵੈ॥*
*ਕਬਹੂ ਪਾਇ ਪਨਹੀਓ ਨ ਪਾਵੈ॥ ੨॥*
*ਕਬਹੂ ਖਾਟ ਸਪੇਦੀ ਸੁਵਾਵੈ॥*
*ਕਬਹੂ ਭੂਮਿ ਪੈਆਰੁ ਨ ਪਾਵੈ॥ ੩॥*

(ਅੰਗ ੧੧੬੪)

ਪ੍ਰਮਾਤਮਾ ਸਭ ਕੁਝ ਕਰਨ ਦੇ ਸਮਰੱਥ ਹੈ। ਹੁਣ ਕਦੀ ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਪੜ੍ਹੋ। ਕਹਿੰਦੇ ਹਨ-

*ਹਰਿ ਕੀ ਗਤਿ ਨਹਿ ਕੋਊ ਜਾਨੈ*

ਪ੍ਰਮਾਤਮਾ ਦੀ ਸਮਰੱਥਾ ਨੂੰ ਕੌਣ ਜਾਣ ਸਕਦਾ ਹੈ।

*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥ ੧॥ ਰਹਾਉ॥*

ਗੁਰੂ ਤੇਗ਼ ਬਹਾਦਰ ਜੀ ਅੱਗੇ ਕਹਿੰਦੇ ਹਨ-

*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*

(ਅੰਗ ੫੩੭)

ਇਕ ਛਿਨ ਦੇ ਵਿਚ ਜਿਹੜੇ ਰਾਉ ਹਨ, ਰਾਉ ਦਾ ਅੱਖਰੀ ਅਰਥ ਹੈ ਪਾਤਿਸ਼ਾਹ, ਰਾਜੇ। ਰਾਜਿਆਂ ਨੂੰ ਕੰਗਾਲ ਕਰ ਦਿੰਦਾ ਹੈ ਤੇ ਕੰਗਾਲਾਂ ਨੂੰ ਬਾਦਸ਼ਾਹੀ ਦੇ ਦਿੰਦਾ ਹੈ। ਵੈਸੇ ਵਾਹਿਗੁਰੂ ਮੇਹਰ ਕਰੇ ਕਿ ਪ੍ਰਮਾਤਮਾ ਜੇ ਇਨਸਾਨ ਨੂੰ ਤਾਕਤ ਦੇਵੇ, ਬੱਲ ਦੇਵੇ, ਤਾਂ ਇਸਦੇ ਨਾਲ ਪ੍ਰਮਾਤਮਾ ਦਾ ਸ਼ੁਕਰ ਕਰਨ ਦੀ ਵੀ ਇਸਨੂੰ ਅਕਲ ਦੇ ਦੇਵੇ, ਤਾਂਕਿ ਉਸ ਪ੍ਰਮਾਤਮਾ ਦਾ ਸ਼ੁਕਰ ਕਰਦੇ ਰਹੀਏ। ਭੈਅ ਵਿਚ ਰਹਾਂਗੇ ਤਾਂ ਪ੍ਰਮਾਤਮਾ ਆਪਣੀਆਂ ਰਹਿਮਤਾਂ ਆਪ ਵਰਸਾਏਗਾ।

ਇਕ ਬਾਦਸ਼ਾਹ ਦਾ ਮੈਂ ਜੀਵਨ ਪੜ੍ਹ ਰਿਹਾ ਸੀ ਕਿ ਬੜਾ ਦਾਨੀ ਪੁਰਸ਼ ਸੀ। ਉਸ ਦਾ ਸੁਭਾਅ ਸੀ ਕਿ ਸਵੇਰੇ ਜਦੋਂ ਪ੍ਰਭਾਤ ਵੇਲੇ ਸੂਰਜ ਉਦੇ ਹੋਣਾ ਤਾਂ ਉਸਨੇ ਇਕ ਚੰਗੇਰ ਭਰ ਕੇ ਹੀਰਿਆਂ ਦੀ, ਮੋਤੀਆਂ ਦੀ, ਸੋਨੇ ਦੀਆਂ ਮੋਹਰਾਂ ਦੀ ਲੈ ਆਉਣੀ ਤੇ ਆਪਣੇ ਮਹਿਲ ਤੋਂ ਬਾਹਰ ਉਸਨੇ ਉੱਚਾ ਸਾਰਾ ਇਕ ਚਬੂਤਰਾ ਬਣਾਇਆ ਸੀ। ਉਸ ਚਬੂਤਰੇ ਦੇ ਉੱਤੇ ਬੈਠ ਜਾਣਾ। ਭਿਖਾਰੀਆਂ ਦੀ, ਮੰਗਣ ਵਾਲਿਆਂ ਦੀ ਕਤਾਰ ਲੱਗ ਜਾਣੀ। ਉਸ ਰਾਜੇ ਨੇ ਚੰਗੇਰ ਦੇ ਵਿਚ ਹੱਥ ਪਾਉਣਾ ਤੇ ਉਸਦੇ ਹੱਥ ਵਿਚ ਜਿੰਨੇ ਮੋਤੀ ਆ ਜਾਣੇ ਤੇ ਜਿਹੜਾ ਕਤਾਰ ਵਿਚ

ਲੱਗ ਕੇ ਮੰਗਣ ਆਇਆ ਹੈ, ਉਸਦੀ ਝੋਲੀ ਵਿਚ ਆਪਣੀ ਭਰੀ ਹੋਈ ਮੋਤੀਆਂ ਦੀ ਮੁੱਠ ਉਡੇਲ ਦੇਣੀ। ਅੱਜ ਤੱਕ ਕਈ ਸਾਲ ਹੋ ਗਏ ਸਨ ਦਾਨ ਪੁੰਨ ਕਰਦਿਆਂ ਪਰ ਕਦੀ ਉਸਨੇ ਮੰਗਣ ਵਾਲੇ ਦਾ ਚਿਹਰਾ ਨਹੀਂ ਸੀ ਦੇਖਿਆ। ਜਦੋਂ ਘਰੋਂ ਆਉਣਾ ਧਨ ਨਾਲ ਚੰਗੇਰ ਭਰੀ ਹੋਣੀ। ਇਕ ਖ਼ਾਲੀ ਹੋਣੀ ਤੇ ਦੂਜੀ ਨੌਕਰ ਨੇ ਰੱਖ ਦੇਣੀ, ਪਰ ਉਸਨੇ ਨੀਵੀਂ ਪਾਈ ਰੱਖਣੀ। ਆਉਣਾ, ਆਪਣੇ ਹੱਥ ਨਾਲ ਨੀਵੀਂ ਪਾ ਕੇ ਅਗਲੇ ਦੀ ਝੋਲੀ ਵਿਚ ਪਾ ਦੇਣਾ ਪਰ ਕਦੀ ਵੀ ਮੰਗਣ ਆਏ ਦੇ ਚਿਹਰੇ ਨੂੰ ਨਹੀਂ ਸੀ ਦੇਖਦਾ।

ਇਕ ਫ਼ਕੀਰ ਕਈ ਦਿਨਾਂ ਦਾ ਦੇਖਦਾ ਹੈ ਕਿ ਇੰਨਾ ਧਰਮੀ ਬੰਦਾ ਜਿਹੜਾ ਸਵੇਰੇ-ਸਵੇਰੇ ਉੱਠਕੇ ਆਪਣੇ ਪੱਲਿਉਂ ਕਿਸੇ ਨੂੰ ਕੁਝ ਦੇਣ ਲੱਗ ਪੈਂਦਾ ਹੈ। ਵੈਸੇ ਦੇ ਵੀ ਉਹ ਸਕਦਾ ਹੈ ਜਿਸ ਨੂੰ ਪ੍ਰਮਾਤਮਾ ਅੰਦਰੋਂ ਦੇਣ ਦੀ ਸਮਰੱਥਾ ਦੇਵੇ, ਨਹੀਂ ਤਾਂ ਇਥੇ ਲੋਕ ਅਰਬਾਂ-ਖਰਬਾਂਪਤੀ ਹੋ ਕੇ ਮਰਦੇ ਦਮ ਤੱਕ ਵੀ ਗ਼ਰੀਬਾਂ ਦਾ ਖ਼ੂਨ ਪੀ ਜਾਂਦੇ ਹਨ ਤੇ ਕੁਝ ਅਜਿਹੇ ਹਨ ਜਿਹੜਾ ਆਪਣਾ ਸਭ ਕੁਝ ਦਾਅ 'ਤੇ ਲਾ ਕੇ ਵੀ ਬਗਾਨੇ ਦਾ ਸਵਾਰਦੇ ਹਨ।

ਗੁਰਮੁਖੋ ! ਕਦੀ ਗ਼ਰੀਬ ਦੀ ਅੰਦਰ ਦੀ ਅਸੀਸ ਨਿਕਲੇ ਤਾਂ ਹੋ ਸਕਦਾ ਹੈ ਪ੍ਰਮਾਤਮਾ ਉਸ ਗ਼ਰੀਬ ਦਾ ਰੂਪ ਧਾਰ ਕੇ ਹੀ ਤੇਰੇ ਅੰਦਰ ਆ ਗਿਆ ਹੋਵੇ। ਉਹ ਪ੍ਰਮਾਤਮਾ ਕਿਸੇ ਗ਼ਰੀਬ ਦੇ ਰੂਪ ਵਿਚ ਆ ਸਕਦਾ ਹੈ। ਤੂੰ ਕਿਸੇ ਇਨਸਾਨ ਨੂੰ ਨਹੀਂ ਦੇਖਣਾ। ਤੂੰ ਸੇਵਾ ਕਰ। ਉਸ ਭਾਵਨਾ ਵਾਲੇ ਨੇ ਝੋਲੀ ਭਰ ਦੇਣੀ, ਜਿੰਨੀ ਸਮਰੱਥਾ ਹੋਣੀ ਦਾਨ ਕਰਨਾ। ਇਕ ਫ਼ਕੀਰ ਨੇ ਕਈ ਦਿਨਾਂ ਤੋਂ ਦੇਖਿਆ ਤੇ ਮਨ ਵਿਚ ਆਇਆ ਕਿ ਇਹ ਬੰਦਾ ਸਵੇਰੇ ਲੈ ਕੇ ਆ ਜਾਂਦਾ ਹੈ, ਸੈਂਕੜੇ ਲੋਕ ਇਸਦੇ ਦਰ ਤੋਂ ਝੋਲੀਆਂ ਭਰ ਕੇ ਜਾਂਦੇ ਹਨ ਪਰ ਕਾਰਨ ਕੀ ਕਿ ਇਸਨੇ ਕਦੀ ਆਪਣੀਆਂ ਅੱਖਾਂ ਨਹੀਂ ਉੱਚੀਆਂ ਕੀਤੀਆਂ ? ਅੱਜ ਉਹ ਫ਼ਕੀਰ ਵੀ ਕਤਾਰ ਵਿਚ ਲੱਗ ਗਿਆ। ਜਦੋਂ ਮੰਗਦੇ-ਮੰਗਦੇ ਇਕ ਇਕ ਆਦਮੀ ਅੱਗੇ ਤੁਰਿਆ ਤਾਂ ਫ਼ਕੀਰ ਨੇ ਝੋਲੀ ਨਹੀਂ ਕੀਤੀ ਤੇ ਉਹ ਵੀ ਰੱਬ ਦੀ ਬੰਦਗੀ ਕਰਨ ਵਾਲਾ ਬੇਮੁਥਾਜ ਸੀ, ਉਸਨੂੰ ਕਿਸੇ ਦੀ ਕੀ ਪ੍ਰਵਾਹ ? ਉਸਨੇ ਝੋਲੀ ਨਹੀਂ ਕੀਤੀ। ਰਾਜੇ ਨੇ ਆਪਣੇ ਹੱਥ ਵਿਚ ਸੋਨਾ ਲੈ ਕੇ ਮੁੱਠੀ ਭਰ ਕੇ ਜਦੋਂ ਉਸ ਝੋਲੀ ਵਿਚ ਪਾਉਣ ਲੱਗਾ ਤਾਂ ਉਸ ਫ਼ਕੀਰ ਨੇ ਝੋਲੀ ਕਰਨ ਦੀ ਥਾਂ ਨਵਾਬ ਦਾ ਹੱਥ ਘੁੱਟ ਕੇ ਫੜ ਲਿਆ। ਨਵਾਬ ਦੀ ਨਜ਼ਰ ਫਿਰ ਵੀ ਨੀਵੀਂ ਸੀ। ਉਸ ਸਾਧੂ ਨੇ ਕਿਹਾ- ਨਵਾਬ ! ਮੈਂ ਮੰਗਣ ਵਾਲਾ ਮੰਗਤਾ ਨਹੀਂ, ਮੈਂ ਕਈ ਦਿਨਾਂ ਤੋਂ ਤੇਰੇ ਸਰੀਰ ਦੀ ਹਰਕਤ ਦੇਖ ਰਿਹਾ ਹਾਂ ਤੇ ਮੇਰੇ ਅੰਦਰ ਦੁਬਿਧਾ ਹੈ ਅਤੇ ਤੂੰ ਮੇਰੇ ਅੰਦਰ ਦੀ ਦੁਬਿਧਾ ਦੂਰ ਕਰ।

ਅੱਜ ਰਾਜੇ ਨੇ ਆਪਣੀ ਨਜ਼ਰ ਥੋੜੀ ਜਿਹੀ ਉੱਚੀ ਚੁੱਕੀ ਤੇ ਕਹਿਣ ਲੱਗਾ, ਦੱਸ ਤੂੰ ਕੀ ਪੁੱਛਣਾ ਚਾਹੁੰਦਾ ਹੈਂ ? ਕਹਿੰਦਾ ਹੈ, ਨਵਾਬ ! ਮੈਨੂੰ ਇਕ ਗੱਲ ਦੱਸ ਕਿ ਜਿਉਂ-ਜਿਉਂ ਤੇਰਾ ਹੱਥ ਉੱਠਦਾ ਪਿਆ ਹੈ, ਦਿਨੋਂ ਦਿਨ ਤੂੰ ਲੋਕਾਂ ਨੂੰ ਦੇਈ ਜਾ ਰਿਹਾ ਹੈਂ, ਤਿਉਂ-ਤਿਉਂ ਤੇਰੀਆਂ ਅੱਖਾਂ ਨੀਵੀਆਂ ਕਿਉਂ ਹੁੰਦੀਆਂ ਪਈਆਂ ਹਨ ? ਅੱਖਾਂ ਕਿਉਂ ਨਹੀਂ ਤੂੰ ਉੱਪਰ ਚੁੱਕਦਾ ? ਨਵਾਬ ਨੇ ਬਹੁਤ ਸੋਹਣਾ ਉੱਤਰ ਦਿੱਤਾ। ਕਹਿਣ ਲੱਗਾ, ਜੇ ਮੈਂ ਆਪਣੀਆਂ ਅੱਖਾਂ

ਉੱਚੀਆਂ ਚੁੱਕ ਕੇ ਜਿਨ੍ਹਾਂ ਲੋਕਾਂ ਨੂੰ ਦੇ ਰਿਹਾ ਹਾਂ, ਇਹਨਾਂ ਦੇ ਚਿਹਰੇ ਵੱਲ ਦੇਖਾਂਗਾ ਤਾਂ ਇਹ ਭੁਲੇਖਾ ਖਾ ਕੇ ਇਹ ਨਾ ਕਹਿ ਦੇਣ ਕਿ ਦਾਤਾ ਨਵਾਬ ਹੈ। ਤੈਨੂੰ ਪਤਾ ਹੈ ਮੈਂ ਕਿਹੜੀ ਥਾਂ 'ਤੇ ਆ ਕੇ ਵੰਡਦਾ ਹਾਂ ? ਕਹਿਣ ਲੱਗਾ ਨਵਾਬ ਤੂੰ ਆਪਣੇ ਮਹਿਲ ਦੇ ਦਰਵਾਜ਼ੇ ਦੇ ਸਾਹਮਣੇ ਬੈਠ ਕੇ ਵੰਡਦਾ ਹੈਂ। ਕਹਿੰਦਾ ਹੈ ਤਾਂ ਹੀ ਮੈਂ ਅੱਖਾਂ ਉੱਪਰ ਨਹੀਂ ਚੁੱਕਦਾ ਕਿ ਕਿਤੇ ਲੋਕ ਇਹ ਨਾ ਭ੍ਰਮ ਪਾਲ ਲੈਣ ਕਿ ਮੈਂ ਦਾਤਾ ਦੇਣ ਵਾਲਾ ਹਾਂ। ਨਹੀਂ, ਮੈਂ ਤਾਂ ਰੱਬ ਦੀ ਦਿੱਤੀ ਹੋਈ ਦਾਤ ਅੱਗੇ ਲੋਕਾਂ ਨੂੰ ਵੰਡਦਾ ਹਾਂ। ਮੈਂ ਕਹਿੰਦਾ ਹਾਂ ਕਿ ਮੇਰੇ 'ਤੇ ਭਰੋਸਾ ਕਰਕੇ ਮੈਨੂੰ ਦਾਤਾ ਨਾ ਕਹਿ ਦਿਉ, ਮੈਂ ਤਾਂ ਉਸਦੀ ਨੌਕਰੀ ਕਰਦਾ ਪਿਆ ਹਾਂ। ਜਿੰਨੀ ਦੇਰ ਤੱਕ ਰੱਖੇਗਾ, ਮੈਂ ਦੇਈ ਜਾਵਾਂਗਾ। ਜਿਸ ਦਿਨ ਉਸਨੇ ਹੁਕਮ ਕੀਤਾ, ਉਸ ਦਿਨ ਖ਼ਜ਼ਾਨਾ ਬੰਦ ਕਰ ਦੇਵਾਂਗਾ। ਮੈਂ ਦੇਣ ਵਾਲਾ ਨਹੀਂ। ਉਥੇ ਬੜਾ ਸੋਹਣਾ ਦੋਹਰਾ ਉਸ ਸੱਜਣ ਨੇ ਲਿਖਿਆ ਹੈ। ਕਹਿਣ ਲੱਗੇ- *ਸੀਖੇ ਕਹਾ ਨਵਾਬ ਜੁ* ਹੇ ਨਵਾਬ ਜੀ ! ਇਹ ਕਿਸ ਕੋਲੋਂ ਸਿੱਖਿਆ ਲਈ?

*ਸੀਖੇ ਕਹਾ ਨਵਾਬ ਜੁ ਦੇਣੀ ਐਸੀ ਦੇਣ।*
*ਜਿਉਂ ਜਿਉਂ ਕਰ ਊਪਰ ਉੱਠੇ ਤਿਉਂ ਤਿਉਂ ਨੀਚੇ ਨੈਣ।*

ਤੇ ਉਸ ਵੇਲੇ ਬੜੇ ਸੋਹਣੇ ਸ਼ਬਦ ਉਹਨਾਂ ਕਹੇ। ਕਹਿਣ ਲੱਗਾ - *ਦੇਣਹਾਰ ਕੋਈ ਔਰ ਹੈ,* ਨਵਾਬ ਕਹਿ ਰਿਹਾ ਹੈ ਕਿ ਮੈਂ ਦਾਤਾ ਨਹੀਂ।

*ਦੇਣਹਾਰ ਕੋਈ ਔਰ ਹੈ ਜੋ ਭੇਜਤ ਹੈ ਦਿਨ ਰੈਣ।*
*ਲੋਗ ਭਰਮ ਮੁਝ ਪੇ ਕਰੇ ਤਾਂ ਤੇ ਨੀਚੇ ਨੈਣ।*

ਮੰਗਤਾ ਕਿਸੇ ਮੰਗਤੇ ਨੂੰ ਕੀ ਦੇ ਸਕਦਾ ਹੈ। ਹਾਂ, ਮੰਗਤੇ ਨੂੰ ਦਾਤੇ ਨੇ ਦਿੱਤਾ ਹੈ ਤੇ ਦਿੱਤੇ ਹੋਏ ਦੇ ਵਿਚੋਂ ਮੈਂ ਤੁਹਾਨੂੰ ਵੰਡਦਾ ਪਿਆ ਹਾਂ। ਅੱਖਾਂ ਤਾਂ ਨੀਵੀਆਂ ਕੀਤੀਆਂ ਹਨ ਕਿ ਲੋਕ ਕਿਤੇ ਮੈਨੂੰ ਦਾਤਾ ਨਾ ਸਮਝ ਲੈਣ। ਗੁਰਮੁਖੋ ! ਸਮਰੱਥ ਕੇਵਲ ਪ੍ਰਮਾਤਮਾ ਹੈ। ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਮਾਣ ਮੈਂ ਆਪ ਜੀ ਨਾਲ ਸਾਂਝਾ ਕਰ ਰਿਹਾ ਸੀ–

*ਹਰਿ ਕੀ ਗਤਿ ਨਹਿ ਕੋਊ ਜਾਨੈ॥*
*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥ ਰਹਾਉ॥*
*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*
*ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥*

(ਅੰਗ ੫੩੭)

ਰੀਤੇ ਦਾ ਅਰਥ ਹੈ ਖ਼ਾਲੀ। ਜਿਹੜੇ ਖ਼ਾਲੀ ਹਨ ਉਹਨਾਂ ਨੂੰ ਤੂੰ ਭਰ ਦਿੰਦਾ ਹੈਂ ਤੇ ਜਿਹੜੇ ਭਰੇ ਹੋਣ ਦਾ ਮਾਨ ਕਰਦੇ ਹਨ, ਤੂੰ ਇਕ ਖਿਨ ਵਿਚ ਭਰਿਆਂ ਹੋਇਆਂ ਨੂੰ ਖ਼ਾਲੀ ਕਰ ਦਿੰਦਾ ਹੈਂ। ਜਦੋਂ ਪ੍ਰਮਾਤਮਾ ਕਿਸੇ ਨੂੰ ਦਾਤ ਦੇਣ ਲੱਗਦਾ ਹੈ ਤਾਂ ਉਸ ਦੀ ਝੋਲੀ ਭਰ ਦੇਂਦਾ ਹੈ। ਬੱਚੀ ਨੇ ਇਕ ਬੜੀ ਸੋਹਣਾ ਸ਼ਬਦ ਪੜ੍ਹਿਆ ਹੈ–

*ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ॥*

(ਅੰਗ ੩੮੯)

ਪ੍ਰਮਾਤਮਾ ਦੀ ਆਪਣੀ ਖੇਡ ਹੈ। ਕਿਸੇ ਨੂੰ ਕਿੰਨੀ ਉਹ ਸਮਰੱਥਾ ਦੇ ਦੇਵੇ। ਕਿਸੇ ਮੁਲਕ ਨੂੰ ਤੁਸੀਂ ਪੜ੍ਹ ਲਉ, ਜਦੋਂ ਵੀ ਕੋਈ ਸਰਕਾਰ ਕਿਸੇ ਮੁਲਕ ਵਿਚ ਆਉਂਦੀ ਹੈ ਤਾਂ ਸਭ ਤੋਂ ਪਹਿਲੀ ਗੱਲ ਉਹ ਨਾਅਰਾ ਦਿੰਦੀ ਹੈ ਕਿ ਅਸੀਂ ਗ਼ਰੀਬੀ ਹਟਾ ਦੇਵਾਂਗੇ, ਅਸੀਂ ਕੰਗਾਲਤਾ ਹਟਾ ਦੇਵਾਂਗੇ, ਅਸੀਂ ਗ਼ਰੀਬ ਲੋਕਾਂ ਦੀਆਂ ਝੌਂਪੜੀਆਂ ਚੁੱਕ ਦੇਵਾਂਗੇ। ਮੈਂ ਕਹਿੰਦਾ ਹਾਂ ਕਿ ਖ਼ਾਸ ਕਰਕੇ ਜਿਹੜਾ ਰੱਬ ਨੂੰ ਮੰਨਣ ਵਾਲਾ ਹੈ, ਉਹ ਕਦੀ ਇਹ ਦਾਅਵਾ ਨਾ ਕਰੇ। ਆਪ ਕਹੋਗੇ ਲਉ ਜੀ ਤੁਸੀਂ ਬੰਦ ਕਰਕੇ ਰਾਜ਼ੀ ਹੋ। ਨਹੀਂ, ਜੇ ਕੋਈ ਕਹਿੰਦਾ ਹੈ ਕਿ ਮੈਂ ਗ਼ਰੀਬੀ ਹਟਾ ਦੇਵਾਂਗਾ ਤਾਂ ਉਹ ਇਹ ਕਦੀ ਨਾ ਭੁੱਲੇ ਕਿ ਗ਼ਰੀਬੀ-ਅਮੀਰੀ ਬੰਦੇ ਦੇ ਹੱਥ ਵਿਚ ਨਹੀਂ। ਤੂੰ ਕਿਸੇ ਦੀ ਹੱਥ ਦੀ ਤੱਲੀ ਵਿਚ ਤਾਂ ਪੈਸਾ ਰੱਖ ਸਕਦਾ ਹੈਂ ਪਰ ਜੇ ਰੱਬ ਨੇ ਉਸਦੇ ਮੱਥੇ ਵਿਚ ਨਹੀਂ ਲਿਖਿਆ ਤਾਂ ਤੇਰੀ ਕੀ ਸਮਰੱਥਾ ਹੈ ਕਿ ਮੱਥੇ ਵਿਚ ਕਿਸੇ ਦੇ ਤੂੰ ਧਨ ਲਿਖ ਸਕੇਂ।

ਗੁਰੂ ਰਾਮਦਾਸ ਜੀ ਨੇ ਇਕ ਬਚਨ ਕਿਹਾ ਹੈ ਜਿਹੜਾ ਰੋਜ਼ ਅਸੀਂ ਪੜ੍ਹਦੇ ਹਾਂ-

*ਇਕਿ ਦਾਤੇ ਇਕਿ ਭੇਖਾਰੀ ਜੀ*

ਇਕਨਾਂ ਨੂੰ ਤੂੰ ਦਾਤੇ ਬਣਾ ਦਿੱਤਾ ਹੈ ਤੇ ਇਕ ਭੇਖਾਰੀ ਬਣਾ ਦਿੱਤੇ ਹਨ।

*ਸਭਿ ਤੇਰੇ ਚੋਜ ਵਿਡਾਣਾ॥*

(ਰਹਿਰਾਸ ਸਾਹਿਬ)

ਤੇਰੇ ਆਪਣੇ ਚੋਜ ਹਨ। ਤੁਸੀਂ ਆਸਾ ਦੀ ਵਾਰ ਪੜ੍ਹਦੇ ਹੋ। ਕਦੀ ਅਖ਼ੀਰਲੇ ਸਲੋਕ ਪੜ੍ਹੋ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਜਦੋਂ ਗ਼ਰੀਬ ਜਾਂ ਅਮੀਰ ਨੂੰ ਤੂੰ ਦੇਖਦਾ ਹੈਂ ਤਾਂ ਰੱਬ ਦੀ ਖੇਡ ਵੱਲ ਝਾਤੀ ਮਾਰ। ਕਹਿੰਦੇ ਹਨ - *ਆਪੇ ਭਾਂਡੇ ਸਾਜਿਅਨੁ।* ਭਾਂਡੇ ਦਾ ਅੱਖਰੀ ਅਰਥ ਬਰਤਨ ਨਹੀਂ, ਇਥੇ ਭਾਂਡੇ ਦਾ ਅਰਥ ਹੈ ਸਰੀਰ ਰੂਪੀ ਭਾਂਡਾ। ਭਾਂਡੇ ਪ੍ਰਮਾਤਮਾ ਨੇ ਬਣਾਏ ਹਨ।

*ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥*
*ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ॥*

(ਅੰਗ ੪੭੫)

ਪੁਰਾਣੇ ਬਜ਼ੁਰਗ ਇਹ ਗੱਲ ਸਮਝਦੇ ਹਨ। ਪੁਰਾਤਨ ਸਮੇਂ ਅਸੀਂ ਮਿੱਟੀ ਦੇ ਭਾਂਡੇ ਘਰ ਵਿਚ ਵਰਤਦੇ ਸਾਂ। ਇਕ ਭਾਂਡਾ ਉਹ ਸੀ ਜਿਸਦੇ ਵਿਚ ਦੁੱਧ ਜਮਾਇਆ ਜਾਂਦਾ ਸੀ, ਇਕ ਭਾਂਡਾ ਸੀ ਜਿਸ ਚਾਟੀ ਵਿਚ ਸਵੇਰੇ ਦੁੱਧ ਨੂੰ ਰਿੜਕਿਆ ਜਾਂਦਾ ਸੀ। ਇਕ ਭਾਂਡੇ ਵਿਚ ਅੰਮ੍ਰਿਤ ਵਰਗਾ ਦੁੱਧ ਪਿਆ ਹੈ ਤੇ ਸਿਆਲ ਦੇ ਦਿਨਾਂ ਵਿਚ ਅੱਜ ਦੀ ਤਰ੍ਹਾਂ ਕੋਈ ਗੀਜ਼ਰ ਨਹੀਂ ਸਨ, ਗਰਮ ਪਾਣੀ ਦਾ ਪ੍ਰਬੰਧ ਨਹੀਂ ਸੀ ਤੇ ਬਜ਼ੁਰਗਾਂ ਨੇ ਵੱਡਾ ਮਿੱਟੀ ਦਾ ਮੱਟ ਲੈ ਕੇ ਜ਼ਮੀਨ ਵਿਚ

ਟੋਆ ਪੁੱਟ ਕੇ ਉਸ ਮੱਟ ਨੂੰ ਪੱਕਾ ਹੀ ਜ਼ਮੀਨ ਵਿਚ ਗੱਡ ਦੇਣਾ। ਥੱਲੇ ਛੇ ਮਹੀਨੇ ਅੱਗ ਬੱਲਦੀ ਰਹਿਣੀ। ਸਵੇਰੇ ਗਰਮ ਪਾਣੀ ਕੱਢਣਾ, ਠੰਢਾ ਵਿਚ ਪਾ ਦੇਣਾ। ਚੌਵੀ ਘੰਟੇ ਉਸਦੇ ਥੱਲੇ ਅੱਗ ਹੀ ਬੱਲਦੀ ਸੀ। ਗੁਰੂ ਜੀ ਨੇ ਕਿਹਾ, ਦੇਖ ਬੰਦਿਆ, ਭਾਂਡੇ ਇਕੋ ਮਿੱਟੀ ਦੇ ਬਣੇ ਹਨ। ਇਕ ਭਾਂਡੇ ਵਿਚ ਅੰਮ੍ਰਿਤ ਵਰਗਾ ਦੁੱਧ ਪਿਆ ਹੈ ਤੇ ਇਕ ਭਾਂਡਾ ਸਾਰਾ ਦਿਨ ਅੱਗ 'ਤੇ ਸੜਦਾ ਪਿਆ ਹੈ। ਤੂੰ ਕਿਵੇਂ ਕਹਿ ਸਕਦਾ ਹੈਂ ਕਿ ਸਾਰੇ ਭਾਂਡੇ ਇਕੋ ਜਿਹੇ ਕਰ ਸਕਦਾ ਹਾਂ। ਘੁਮਿਆਰ ਨੇ ਬਣਾਏ ਤਾਂ ਇਕੋ ਜਿਹੇ ਸਨ ਪਰ ਭਾਗ ਸਾਰਿਆਂ ਦੇ ਇਕੋ ਜਿਹੇ ਨਹੀਂ ਸਨ। ਨੇਤਰ ਇਕੋ ਜਿਹੇ ਹੋ ਸਕਦੇ ਹਨ, ਜੀਭ ਇਕੋ ਜਿਹੀ ਹੋ ਸਕਦੀ ਹੈ, ਪਰ ਭਾਗ ਕਦੀ ਵੀ ਸਾਰਿਆਂ ਦੇ ਇਕੋ ਜਿਹੇ ਨਹੀਂ। ਗੁਰੂ ਜੀ ਨੇ ਕਿਹਾ-

*ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥*
*ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ॥*
*ਇਕਿ ਨਿਹਾਲੀ ਪੈ ਸਵਨ੍ਹਿ*

ਨਿਹਾਲੀ ਦਾ ਅੱਖਰੀ ਅਰਥ ਹੈ ਬਿਸਤਰਾ। ਇਕ ਸੱਜਣ ਉਹ ਹੈ ਜਿਹੜਾ ਸਰਦੀ ਦੇ ਦਿਨਾਂ ਵਿਚ ਬਰਫ਼ ਪੈਂਦੀ ਹੈ ਤੇ ਉਸਨੇ ਹੀਟਰ ਲਾਇਆ ਹੈ, ਗਰਮ ਰਜ਼ਾਈ ਲਪੇਟ ਕੇ ਪਿਆ ਹੈ ਤੇ ਇਕ ਬੰਦਾ ਉਹ ਹੈ ਜਿਹੜਾ ਇਸ ਰਜ਼ਾਈ ਵਿਚ ਸੁੱਤੇ ਹੋਏ 'ਤੇ ਖਲੋ ਕੇ ਰਾਤ ਬਰਫ਼ ਪੈਂਦੀ ਵਿਚ ਸਾਰੀ ਰਾਤ ਪਹਿਰਾ ਦੇਈ ਜਾਂਦਾ ਹੈ। ਹੈ ਤਾਂ ਦੋਨੋਂ ਪੰਜਾਂ ਤੱਤਾਂ ਦੇ ਬਣੇ। ਬਾਬਾ ਨਾਨਕ ਕਹਿੰਦੇ ਹਨ ਕਿ ਤੇਰੀ ਆਪਣੀ ਖੇਡ ਹੈ। ਇਕ ਸੁੱਤੇ ਹਨ, ਇਕ ਖਲੋ ਕੇ ਪਹਿਰਾ ਦੇ ਰਹੇ ਹਨ। ਉਸਦੀ ਖੇਡ ਨੂੰ ਕੋਈ ਰੋਕ ਸਕਦਾ ਹੈ ?

*ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ॥*
*ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ॥*

(ਅੰਗ ੪੭੫)

ਜਿਨ੍ਹਾਂ 'ਤੇ ਤੇਰੀ ਨਦਰ ਹੋ ਜਾਏ। *ਤੁਮ੍ਹ ਸਮਰਥਾ ਕਾਰਨ ਕਰਨ॥* ਤੂੰ ਸਭ ਕੁਝ ਕਰਨ ਵਿਚ ਸਮਰੱਥ ਹੈਂ।

*ਤੁਮ੍ਹ ਸਮਰਥਾ ਕਾਰਨ ਕਰਨ॥*

ਤੂੰ ਸਭ ਕੁਝ ਕਰਨ ਦੇ ਸਮਰੱਥ ਹੈਂ ਤੇ ਜਦੋਂ ਤੂੰ ਕਰਨ ਦੇ ਸਮਰੱਥ ਹੈਂ ਤਾਂ ਸਭ 'ਤੇ ਮੇਹਰ ਵਰਤਾਉਂਦਾ ਹੈਂ। ਭਗਤ ਰਵੀਦਾਸ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ ਕਿ ਜਿਹੜੇ ਬੰਦੇ ਰੁਲਦੇ ਹਨ, ਗੁਰੂ ਉਹਨਾਂ ਦੀ ਝੋਲੀ ਵਿਚ ਵੀ ਦਾਤ ਪਾ ਦਿੰਦਾ ਹੈ। ਅਸੀਂ ਇਕ ਬਚਨ ਪੜ੍ਹਦੇ ਹਾਂ-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥ ੧॥ ਰਹਾਉ॥*

*ਜਾ ਕੀ ਛੋਤਿ ਜਗਤ ਕਉ ਲਾਗੈ*

ਜਿਸਦੇ ਪਰਛਾਵੇਂ ਤੋਂ ਵੀ ਲੋਕ ਡਰਦੇ ਹਨ, ਤੂੰ ਚਾਹੇਂ ਤਾਂ ਲੋਕ ਕੱਲ ਨੂੰ ਉਸਦੇ ਚਰਨਾਂ ਦੀ ਧੂੜ ਮੰਗਣ ਲਈ ਤੁਰ ਪੈਣ।

*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧॥*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥*

(ਅੰਗ ੧੧੦੬)

ਪ੍ਰਮਾਤਮਾ ਸਭ ਕੁਝ ਕਰਨ ਦੇ ਸਮਰੱਥ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ 15 ਰਾਗਾਂ ਵਿਚ ਹੈ। ਹਜ਼ੂਰ ਨੇ ਆਪਣੀ ਮੁਬਾਰਕ ਰਸਨਾ ਤੋਂ 57 ਸਲੋਕ ਤੇ 59 ਸ਼ਬਦ ਉਚਾਰਨ ਕੀਤੇ। ਗੁਰੂ ਤੇਗ਼ ਬਹਾਦਰ ਜੀ ਦੇ ਬਾਰੇ ਅਸੀਂ ਇਕ ਬਚਨ ਪੜ੍ਹਦੇ ਹਾਂ। ਆਪ ਰੋਜ਼ ਅਰਦਾਸ ਕਰਦੇ ਹੋ, ਭਾਵੇਂ ਗੁਰੂ ਜੋਤ ਇਕ ਹੈ, ਪਰ ਇਹ ਗੱਲ ਕਦੀ ਭੁੱਲਿਉ ਨਾ ਕਿ ਇਕ ਜੋਤ ਹੋਣ ਦੇ ਬਾਵਜੂਦ ਵੀ ਹਰ ਗੁਰੂ ਸਾਹਿਬਾਨ ਦੀ ਰਹਿਮਤ ਨਿਰਾਲੀ ਹੈ। ਅਰਦਾਸ ਅਸੀਂ ਕਰਦੇ ਹਾਂ, ਸਭ ਤੋਂ ਪਹਿਲਾਂ ਸਰਬ ਸ਼ਕਤੀਮਾਨ ਪ੍ਰਭੂ ਦੀ ਸਮਰੱਥਾ ਨੂੰ ਨਮਸਕਾਰ ਕਰਦੇ ਹਾਂ। ਗੁਰੂ ਗੋਬਿੰਦ ਸਿੰਘ ਸਾਹਿਬ ਕਹਿੰਦੇ ਹਨ ਕਿ ਸਭ ਤੋਂ ਪਹਿਲਾਂ ਅਸੀਂ ਗੁਰੂ ਨਾਨਕ ਸਾਹਿਬ ਜੀ ਨੂੰ ਧਿਆਉਂਦੇ ਹਾਂ। ਗੁਰੂ ਨਾਨਕ ਸਾਹਿਬ ਨੂੰ ਧਿਆਉਣ ਤੋਂ ਬਾਅਦ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਤੋਂ ਅਸੀਂ ਸਹਾਇਤਾ ਮੰਗਦੇ ਹਾਂ। ਫਿਰ ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਸਾਹਿਬ ਤੇ ਗੁਰੂ ਹਰਿਰਾਇ ਸਾਹਿਬ ਨੂੰ ਅਸੀਂ ਸਿਮਰਦੇ ਹਾਂ ਤੇ ਜਦੋਂ ਗੁਰੂ ਹਰਿਕ੍ਰਿਸ਼ਨ ਜੀ ਦਾ ਨਾਮ ਆਉਂਦਾ ਹੈ ਤਾਂ ਉਦੋਂ ਇਕ ਤੁੱਕ ਇਕੱਲੀ ਗੁਰੂ ਹਰਿਕ੍ਰਿਸ਼ਨ ਜੀ ਲਈ ਕਹੀ। ਕਹਿੰਦੇ ਹਨ, ਭਲਿਉ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਜਿਸਨੇ ਵੀ ਦੇਖਿਆ। ਮਹਾਰਾਜ ਦੇਖਣ ਨਾਲ ਕੀ ਹੋਇਆ ? ਕਹਿਣ ਲੱਗੇ ਦੇਖਣ ਨਾਲ ਦੁੱਖ ਕੱਟੇ ਗਏ। ਅਸੀਂ ਕਹਿੰਦੇ ਹਾਂ, ਲਉ ਜੀ ਦੇਖਣ ਨਾਲ ਦੁੱਖ ਕਿਵੇਂ ਕੱਟੇ ਗਏ ? ਇਹ ਕਦੀ ਭੁੱਲਿਉ ਨਾ, ਗੁਰੂ ਦੀ ਦ੍ਰਿਸ਼ਟੀ ਨੂੰ ਆਪਣੀ ਦ੍ਰਿਸ਼ਟੀ ਨਾ ਜਾਣਿਉ, ਕਿਉਂਕਿ ਗੁਰੂ ਦੀ ਦ੍ਰਿਸ਼ਟੀ ਵਿਚੋਂ ਤਾਂ ਅੰਮ੍ਰਿਤ ਝਰਦਾ ਹੈ। ਜੇ ਗੁਰੂ ਨਦਰ ਕਰ ਦੇਵੇ ਤਾਂ ਕਰੋੜਾਂ ਜਨਮਾਂ ਦੇ ਪਾਪੀਆਂ ਨੂੰ ਵੀ ਪਵਿੱਤਰ ਕਰ ਦਿੰਦਾ ਹੈ।

*ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥*

(ਅੰਗ ੨੮੭)

ਗੁਰੂ ਅਰਜਨ ਸਾਹਿਬ ਤਾਂ ਕਹਿੰਦੇ ਹਨ-

*ਸੂਕੇ ਹਰੇ ਕੀਏ ਖਿਨ ਮਾਹੇ॥*

*ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥*

(ਅੰਗ ੧੯੧)

ਤੁਸੀਂ ਅਨੇਕਾਂ ਥਾਵਾਂ ਦੇਖਦੇ ਹੋ ਗੁਰੂ ਇਤਿਹਾਸ ਨਾਲ ਸਬੰਧਿਤ ਹਨ ਕਿ ਗੁਰੂ ਜੀ ਇਥੇ ਆਏ ਤੇ ਇਥੇ ਦਾਤਨ ਕੀਤੀ ਤੇ ਦਾਤਨ ਕਰ ਕੇ ਜ਼ਮੀਨ ਵਿਚ ਦਾਤਨ ਨੂੰ ਗੱਡ ਗਏ ਤੇ ਕੁਝ ਸਮੇਂ ਤੋਂ ਬਾਅਦ ਉਹ ਰੁੱਖ ਬਣ ਗਿਆ। ਜੇ ਟੁੱਟੀਆਂ ਹੋਈਆਂ ਟਾਹਣੀਆਂ ਦਾਤਨ ਹਰੀ ਹੋ ਸਕਦੀ ਹੈ ਤਾਂ ਭਰੋਸਾ ਕਰੋ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਨਦਰ ਕਰੇ ਤਾਂ ਰੋਗੀ ਹਰੇ ਹੋ ਸਕਦੇ ਹਨ। ਗੁਰੂ ਹਰਿਕ੍ਰਿਸ਼ਨ ਸਾਹਿਬ ਲਈ ਦੋ ਸ਼ਬਦ ਕਹੇ। ਕਹਿਣ ਲੱਗੇ ਕਿ ਇਕ ਤਾਂ ਜਿਨ੍ਹਾਂ ਡਿੱਠਾ ਤੇ ਦੂਜਾ ਬਚਨ ਕੀਤਾ, ਇਕ ਬੰਦਾ ਪੁੱਛ ਸਕਦਾ ਹੈ ਮਹਾਰਾਜ ਹੁਣ ਵੀ ਅਸੀਂ ਧਿਆ ਸਕਦੇ ਹਾਂ ਗੁਰੂ ਨਾਨਕ ਸਾਹਿਬ ਨੂੰ, ਅਸੀਂ ਸਹਾਇਤਾ ਵੀ ਮੰਗ ਸਕਦੇ ਹਾਂ ਤੇ ਸਿਮਰ ਵੀ ਸਕਦੇ ਹਾਂ ਪਰ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਤਾਂ ਡਿਠਾ ਉਹਨਾਂ ਨੇ ਜਿਹੜੇ ਉਸ ਵੇਲੇ ਸਿੱਖ ਜੀਉਂਦੇ ਸਨ। ਹੁਣ ਅਸੀਂ ਹਰਿਕ੍ਰਿਸ਼ਨ ਸਾਹਿਬ ਨੂੰ ਕਿਥੋਂ ਦੇਖੀਏ ? ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਜੇ ਤੂੰ ਡਿਠਾ ਨਹੀਂ ਤਾਂ ਤੂੰ ਘਰ ਬੈਠ ਕੇ ਧਿਆ ਲੈ, ਧਿਆਉਣ ਵਾਲਿਆਂ ਦੇ ਵੀ ਦੁੱਖ ਕੱਟੇ ਜਾਂਦੇ ਹਨ। ਉਸ ਤੋਂ ਅੱਗੇ ਗੁਰੂ ਤੇਗ ਬਹਾਦਰ ਸਾਹਿਬ ਲਈ ਬਚਨ ਆਇਆ। ਅਸੀਂ ਰੋਜ਼ ਅਰਦਾਸ ਕਰਦੇ ਹਾਂ ਕਿ

*ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥*
*ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥*
*ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥*
*ਸ੍ਰੀ ਹਰਿਕ੍ਰਿਸ਼ਨ ਧਿਆਈਐ*

ਪ੍ਰੋਫ਼ੈਸਰ ਪੂਰਨ ਸਿੰਘ ਦੀਆਂ ਲਿਖਤਾਂ ਮੈਂ ਕਈ ਵਾਰੀ ਪੜ੍ਹਦਾ ਹਾਂ ਤੇ ਸੋਚਦਾ ਹਾਂ ਕਿ ਅੱਜ ਪੜ੍ਹਿਆ ਲਿਖਿਆ ਬੰਦਾ ਇਸਨੂੰ ਕਿਵੇਂ ਸਵੀਕਾਰ ਕਰੇਗਾ ? ਮੇਰੀ ਗੱਲ ਵੱਲ ਧਿਆਨ ਦੇਣਾ। ਉਹ ਕਹਿੰਦਾ ਹੈ-

*ਆ ਰਾਂਝਿਆ ਵੀਰਾ ਆ ਹੀਰੇ ਭੈਣੇ, ਤੇਰੇ ਪਿਆਰ ਬਾਝੋਂ ਅਸੀਂ ਸੱਖਣੇ।*

ਹੁਣ ਲੋਕ ਉਸਨੂੰ ਇਸ਼ਕ ਮਜ਼ਾਜੀ ਸਮਝਣਗੇ ਪਰ ਪੂਰਨ ਸਿੰਘ ਕਹਿੰਦਾ ਹੈ ਕਿ ਨਹੀਂ, ਇਹਨਾਂ ਦੇ ਅੰਦਰ ਜਿਹੜੀ ਪ੍ਰੇਮ ਦੀ ਧਾਰਾ ਹੈ, ਉਹ ਵੀ ਬਾਬੇ ਨਾਨਕ ਨੇ ਦਿੱਤੀ। ਇਕ ਅਮਰੀਕਾ ਦਾ ਕਵੀ ਹੋਇਆ ਹੈ, ਉਸਨੂੰ ਪ੍ਰੋਫ਼ੈਸਰ ਪੂਰਨ ਸਿੰਘ ਕਹਿੰਦਾ ਹੈ ਕਿ ਕੀ ਹੋਇਆ ਜੇ ਤੂੰ ਅਮਰੀਕਾ ਵਿਚ ਪੈਦਾ ਹੋ ਗਿਆ, ਹੈ ਤਾਂ ਗੁਰੂ ਨਾਨਕ ਦਾ ਸਿੱਖ ਹੀ ਨਾ। ਉਸਨੂੰ ਪੁੱਛਿਆ ਕਿਉਂ ? ਕਹਿੰਦਾ ਅਸਲ ਵਿਚ ਤੂੰ ਪ੍ਰੇਮ ਦੀ ਨਿੱਕੀ ਜਿਹੀ ਧਾਰਾ ਹੈਂ, ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਭ ਤੋਂ ਵੱਡਾ ਗੁਰੂ ਨਾਨਕ ਹੈ। ਪ੍ਰੇਮ ਦੀਆਂ ਧਾਰਾਵਾਂ ਬਾਬੇ ਨਾਨਕ ਵਿਚੋਂ ਨਿਕਲਦੀਆਂ ਪਈਆਂ ਹਨ। ਤੇਰੇ ਅੰਦਰ ਵੀ ਉਹ ਪ੍ਰੇਮ ਹੈ ਜਿਸਦਾ ਸੋਮਾ ਗੁਰੂ ਨਾਨਕ

ਹੈ। ਤੁਸੀਂ ਕਹੋਗੇ ਕਿ ਇਹ ਪੂਰਨ ਸਿੰਘ ਤਾਂ ਪਹਿਲਾਂ ਹੋ ਚੁੱਕਾ, ਗੁਰੂ ਨਾਨਕ ਤਾਂ 1469 ਨੂੰ ਆਏ।

ਦੇਖੋ ਕਈ ਵਾਰੀ ਬਾਣੀ ਦੇ ਅਰਥ ਕਰਦਿਆਂ ਤਰਕ ਨਹੀਂ ਕੰਮ ਦਿੰਦਾ, ਸਿਰਫ਼ ਭਾਵਨਾ ਹੀ ਕੰਮ ਕਰਦੀ ਹੈ। ਗੁਰੂ ਨਾਨਕ ਸਾਹਿਬ 1469 ਨੂੰ ਆਏ ਹਨ ਤੇ ਜਦੋਂ ਤੁਸੀਂ ਭੱਟਾਂ ਦੇ ਸਵੱਈਏ ਪੜ੍ਹਦੇ ਹੋ ਤੇ ਭੱਟ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਤੁਹਾਨੂੰ ਪ੍ਰਹਿਲਾਦ ਨੇ ਗਾਇਆ, ਪ੍ਰਹਿਲਾਦ ਤਾਂ ਹੋਇਆ ਸਤਿਯੁਗ ਵਿਚ। ਤੁਹਾਨੂੰ ਧ੍ਰੂ ਨੇ ਗਾਇਆ, ਤੁਹਾਨੂੰ ਨਾਰਦ ਨੇ ਗਾਇਆ, ਆਪ ਨੂੰ ਕਬੀਰ ਨੇ ਗਾਇਆ, ਤੁਹਾਨੂੰ ਜੈ ਦੇਉ ਨੇ ਗਾਇਆ, ਤੁਹਾਨੂੰ ਨਾਮਦੇਵ ਨੇ ਗਾਇਆ, ਤੁਹਾਨੂੰ ਤ੍ਰਿਲੋਚਨ ਨੇ ਗਾਇਆ ਤੇ ਜੇ ਕੋਈ ਪ੍ਰਸ਼ਨ ਕਰੇ ਬਾਬਾ ਨਾਨਕ ਤਾਂ 1469 ਨੂੰ ਆਏ ਤੇ ਪ੍ਰਹਿਲਾਦ ਨੇ ਕਿਵੇਂ ਗਾ ਲਿਆ, ਕਬੀਰ ਨੇ ਕਿਵੇਂ ਗਾ ਲਿਆ ? ਤੇ ਅੱਗੇ ਉਥੇ ਦੁਨੀਆਂ ਦਾ ਤਰਕ ਕੰਮ ਨਹੀਂ ਆਵੇਗਾ, ਉਥੇ ਇਕੋ ਗੱਲ ਮੰਨਣੀ ਪਏਗੀ ਕਿ ਬਾਬਾ ਨਾਨਕਾ, ਨਿਰਾਕਾਰ ਰੂਪ ਵਿਚ ਵੀ ਤੂੰ ਹੈਂ ਤੇ ਜਦੋਂ ਤੇਰਾ ਆਕਾਰ ਆਇਆ ਤਾਂ ਗੁਰੂ ਨਾਨਕ ਦੇ ਰੂਪ ਵਿਚ ਤੂੰ ਆ ਗਿਆ। ਅਸਲ ਵਿਚ ਤੂੰ ਹੀ ਪ੍ਰਮਾਤਮਾ ਦਾ ਸਾਕਾਰ ਰੂਪ ਹੈਂ। ਪੂਰਨ ਸਿੰਘ ਦੇ ਸ਼ਬਦ ਹਨ। ਉਹ ਕਹਿੰਦਾ ਹੈ ਕਿ ਪੂਰਨ ਨਾਥ ਬਣਿਆ, ਗੋਰਖਨਾਥ ਨੇ ਉਸਦੇ ਕੰਨ ਪਾੜੇ, ਦੇਖੋ ਬੰਦਾ ਕਿਹੋ ਜਿਹੀ ਉਡਾਰੀ ਮਾਰਦਾ ਹੈ। ਪੜ੍ਹੇ-ਲਿਖੇ ਲੋਕ ਕਈ ਵਾਰੀ ਉਸਦੀ ਕਵਿਤਾ ਨੂੰ ਪੜ੍ਹ ਕੇ ਕਹਿੰਦੇ ਹਨ ਕਿ ਦੇਖੋ ਝੱਲੀਆਂ ਮਾਰਦਾ ਹੈ। ਝੱਲੀਆਂ ਨਹੀਂ, ਪ੍ਰੇਮ ਨਾਲ ਜੁੜੇ ਹੋਏ ਭਾਵੇਂ ਸਰੀਰਕ ਤੌਰ 'ਤੇ ਔਜਲ ਹੋ ਜਾਂਦੇ ਹਨ, ਪਰ ਗੁਰਮੁਖੋ ! ਆਤਮਕ ਤੌਰ 'ਤੇ ਵਿਚਰਨ ਵਾਲੇ ਉਹ ਇਕ ਦੂਜੇ ਨੂੰ ਜਾਣਦੇ ਹਨ ਕਿ ਕਿਸ ਮੰਡਲ ਵਿਚ ਵਰਤਦੇ ਹਨ।

ਪ੍ਰੋਫ਼ੈਸਰ ਪੂਰਨ ਸਿੰਘ ਜੀ ਨੇ ਜਿਸ ਦਿਨ ਚਲਾਣਾ ਕੀਤਾ ਤੇ ਸਤਿਕਾਰ ਯੋਗ ਨਾਮ ਰੱਸੀਏ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਉਹਨਾਂ ਦੇ ਜੀਵਨ ਦੀ ਘਟਨਾ ਮੈਨੂੰ ਬੜੀ ਪਿਆਰੀ ਲੱਗੀ। ਕਹਿੰਦੇ ਹਨ ਕਿ ਸ਼ਾਮ ਦਾ ਵੇਲਾ ਹੈ। ਭਾਈ ਸਾਹਿਬ ਗੁਰੂ ਸਾਹਿਬ ਦੇ ਕਮਰੇ ਵਿਚੋਂ ਪਾਠ ਕਰਕੇ ਵਾਪਿਸ ਆਏ ਨੇਮ ਨਿਭਾ ਕੇ, ਥੱਲੇ ਉਤਰੇ ਪੌੜੀਆਂ ਤੋਂ ਤੇ ਕਿਸੇ ਨਾਲ ਨਹੀਂ ਬੋਲੇ ਤੇ ਫਿਰ ਵਾਪਿਸ ਚਲੇ ਗਏ। ਕਿੰਨਾ ਸਮਾਂ ਗੁਰੂ ਗ੍ਰੰਥ ਸਾਹਿਬ ਦੇ ਕੋਲ ਬੈਠੇ ਰਹੇ ਤੇ ਕਿਸੇ ਦੀ ਹਿੰਮਤ ਵੀ ਨਹੀਂ ਪਈ ਕਿ ਪੁੱਛ ਸਕੇ ਕਿ ਤੁਸੀਂ ਫਿਰ ਵਾਪਿਸ ਕਿਉਂ ਚਲੇ ਗਏ। ਕਹਿੰਦੇ ਹਨ ਕਿ ਜਦੋਂ ਕੁਝ ਘੰਟਿਆਂ ਤੋਂ ਬਾਅਦ ਵਾਪਿਸ ਆਏ ਤਾਂ ਬਾਬੂ ਮੱਲ ਸਿੰਘ ਨੇ ਪੁੱਛ ਲਿਆ ਕਿ ਸ੍ਰੀ ਮਾਨ ਜੀ ! ਆਪ ਗੁਰਬਾਣੀ ਦਾ ਨੇਮ ਨਿਭਾ ਕੇ ਆਏ ਤੇ ਫਿਰ ਕਿਉਂ ਵਾਪਿਸ ਆ ਗਏ ? ਅੱਗੋਂ ਉਹਨਾਂ ਨੇ ਕਿਹਾ ਕਿ ਅੱਜ ਇਕ ਬਹੁਤ ਪਵਿੱਤਰ ਆਤਮਾ ਗੁਰੂ ਨਾਨਕ ਸਾਹਿਬ ਦੀ ਗੋਦ ਵਿਚ ਗਈ ਹੈ। ਪੁੱਛਿਆ ਕੌਣ ? ਕਹਿਣ ਲੱਗੇ ਕੁਝ ਸਮਾਂ ਪਹਿਲਾਂ ਪ੍ਰੋਫ਼ੈਸਰ ਪੂਰਨ ਸਿੰਘ ਚਲਾਣਾ ਕਰ ਗਏ। ਪੁੱਛਿਆ ਤੁਸੀਂ ਮਿਲੇ ਸੀ ਕਦੀ ? ਕਹਿਣ ਲੱਗੇ ਸਰੀਰਕ ਤੌਰ 'ਤੇ ਨਹੀਂ ਮਿਲੇ ਪਰ ਆਤਮਕ ਮੰਡਲਾਂ ਵਿਚ ਤਾਂ ਰੋਜ਼ ਮੇਲ ਹੁੰਦਾ ਸੀ। ਹੁਣ ਉਹ ਕਿਹੜੇ ਮੰਡਲ ਵਿਚ ਹਨ, ਜਿਸਨੂੰ ਬਾਬਾ ਜੀ ਨੇ ਕਿਹਾ-

*ਤਿਥੈ ਭਗਤ ਵਸਹਿ ਕੇ ਲੋਅ॥*
*ਕਰਹਿ ਅਨੰਦੁ ਸਚਾ ਮਨਿ ਸੋਇ॥*
*ਸਚਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲ॥*

(ਜਪੁ ਜੀ ਸਾਹਿਬ)

ਜਿਹੜੇ ਆਤਮਕ ਤੌਰ 'ਤੇ ਉੱਪਰ ਉੱਠ ਜਾਂਦੇ ਹਨ, ਉਹ ਇਹ ਨਹੀਂ ਕਿ ਇਕ ਭਗਤ ਸੂਰਤ ਵਿਚ ਬੈਠਾ ਹੈ, ਦੂਜਾ ਦਿੱਲੀ ਵਿਚ ਬੈਠਾ ਹੈ। ਉਹਨਾਂ ਦੇ ਸਾਹਮਣੇ ਦੂਰੀਆਂ ਨਹੀਂ ਕਿਉਂਕਿ ਸੁਰਤ ਵਾਲੇ ਸਰੀਰ ਤੋਂ ਉੱਪਰ ਉੱਠਕੇ ਮਿਲਾਪ ਕਰਦੇ ਹਨ। ਬਾਬਾ ਜੀ ਦਾ ਤੁਸੀਂ ਇਕ ਸ਼ਬਦ ਪੜ੍ਹਦੇ ਹੋ

*ਸੂਖ ਮਹਲ ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ ਭਗਤ ਪਿਆਰੇ॥ ੧॥*
*ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥ ੧॥ ਰਹਾਉ॥*
*ਤਹ ਗੀਤ ਨਾਦ ਅਖਾਰੇ ਸੰਗਾ॥ ਊਹਾ ਸੰਤ ਕਰਹਿ ਹਰਿ ਰੰਗਾ॥ ੨॥*
*ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥ ਸਾਚ ਨਾਮ ਕੀ ਅੰਮ੍ਰਿਤ ਵਰਖਾ॥*

(ਅੰਗ ੭੩੯)

ਉਹ ਕਿਹੜੀ ਥਾਂ ਹੈ ਜਿੱਥੇ ਰੱਬ ਦੀ ਬੰਦਗੀ ਕਰਨ ਵਾਲੇ ਰੱਬ ਦੇ ਗੀਤ ਗਾਉਂਦੇ ਹਨ ? ਜਿੱਥੇ ਕੀਰਤਨ ਦੇ ਅਖਾੜੇ ਲੱਗਦੇ ਹਨ ? ਮੈਂ ਬੇਨਤੀ ਕਰ ਰਿਹਾ ਸੀ ਗੁਰਮੁਖੋ ! ਕਦੀ ਆਪਣੇ ਆਤਮਾ ਦੇ ਪ੍ਰੇਮ ਦੇ ਤੱਲ 'ਤੇ ਦੇਖੀਏ। ਪੂਰਨ ਸਿੰਘ ਨੇ ਜਦੋਂ ਭਗਤ ਦੀ ਗੱਲ ਕੀਤੀ ਤਾਂ ਉਹ ਲਿਖਦਾ ਹੈ ਕਿ ਪੂਰਨ ਆਖਦਾ ਹੈ ਗੋਰਖਨਾਥ ਨੂੰ ਕਿ ਆ ਪਕੜ ਆਪਣੀਆਂ ਮੁੰਦਰਾਂ ਤੇ ਕੰਨ ਕਰ ਮੇਰੇ ਸਾਬਤ, ਤੈਨੂੰ ਪਤਾ ਲੱਗੇ ਬਾਬੇ ਨਾਨਕ ਦੇ ਸਿੱਖ ਨੂੰ ਹੱਥ ਪਾਉਣ ਦਾ। ਹੁਣ ਉਹ ਕਿਹੜੀ ਥਾਂ, ਪੂਰਨ ਕਿਹੜੇ ਵੇਲੇ, ਗੁਰੂ ਨਾਨਕ ਸਾਹਿਬ ਕਿਹੜੇ ਵੇਲੇ, ਨਹੀਂ ਗੁਰਮੁਖੋ ! ਗੁਰੂ ਸਦੀਵ ਕਾਲ ਲਈ ਹੈ।

*ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥*
*ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥*
*ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥*
*ਸ੍ਰੀ ਹਰਿਕ੍ਰਿਸ਼ਨ ਧਿਆਈਐ*

ਇਕ ਥਾਂ ਮੈਂ ਗਿਆ ਤੇ ਉਹਨਾਂ ਗੁਰਮੁਖਾਂ ਨੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਛੋਟੇ ਆਕਾਰ ਵਿਚ ਕੀਤਾ ਹੋਇਆ ਸੀ। ਮੈਂ ਰੁਮਾਲਾ ਚੁੱਕ ਕੇ ਹੁਕਮ ਲੈਣ ਲੱਗਾ ਤੇ ਮੈਂ ਹੁਕਮ ਲੈ ਕੇ ਪੁੱਛ ਲਿਆ ਕਿ ਬਾਬਾ ਜੀ ਦਾ ਪ੍ਰਕਾਸ਼ ਛੋਟੇ ਆਕਾਰ ਵਾਲਾ ਕਿਉਂ ? ਕਹਿਣ ਲੱਗੇ ਅੱਜ

ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਰਸ਼ਨ ਕਰੋ। ਦੇਖੋ ਉਹਨਾਂ ਦੀ ਭਾਵਨਾ ਕਿੱਥੇ ਖਲੋਤੀ ਹੈ? ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਕੋਈ ਧਿਆਏ, ਜਿਨ੍ਹਾਂ ਨੇ ਧਿਆਇਆ ਉਹਨਾਂ ਦੇ ਦੁੱਖ ਕੱਟੇ ਗਏ।

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੈ ਸਭਿ ਦੁਖਿ ਜਾਇ॥*

ਹੁਣ ਜਦੋਂ ਗੁਰੂ ਗੋਬਿੰਦ ਸਿੰਘ ਜੀ ਤੁਹਾਡੇ ਪਿਤਾ ਨੂੰ ਕੋਈ ਚੇਤੇ ਕਰੇ। ਕਹਿਣ ਲੱਗੇ ਇਕ ਵਾਰੀ ਚੇਤੇ ਕਰ ਸਹੀ, ਤੇਰੇ ਘਰ ਦੇ ਬੂਹੇ ਤੋੜ ਕੇ ਖ਼ਜ਼ਾਨੇ ਤੇਰੇ ਘਰ ਵਿਚ ਆ ਜਾਣਗੇ।

*ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥*

ਧਾਏ ਦਾ ਅੱਖਰੀ ਅਰਥ ਹੁੰਦਾ ਹੈ ਦੌੜ ਕੇ ਆਉਣਾ। ਗੁਰੂ ਤੇਗ਼ ਬਹਾਦਰ ਜੀ ਨੂੰ ਚੇਤੇ ਕਰ ਗੁਰਮੁਖਾ, ਤੇਰੇ ਘਰ ਦੇ ਅੰਦਰ ਦੁਨੀਆਂ ਦੇ ਖ਼ਜ਼ਾਨੇ ਆਪਣੇ ਆਪ ਹੀ ਆ ਜਾਣਗੇ। ਅਗਲੀ ਤੁੱਕ ਹੈ ਇਕੱਲੇ ਖ਼ਜ਼ਾਨੇ ਨਹੀਂ,

*ਸਭ ਥਾਈਂ ਹੋਇ ਸਹਾਇ॥*

ਤੂੰ ਕਿਤੇ ਆਵਾਜ਼ ਮਾਰ ਤਾਂ ਸਹੀ, ਗੁਰੂ ਤੇਗ਼ ਬਹਾਦਰ ਸਾਰੀਆਂ ਥਾਵਾਂ 'ਤੇ ਪਹੁੰਚਦੇ ਹਨ।

ਮੈਂ ਇਕ ਸਾਖੀ ਸੱਚੀ ਸਰਕਾਰ ਦੀ ਆਪ ਨਾਲ ਸਾਂਝੀ ਕਰਾਂ। ਹਜ਼ੂਰ ਸਸਰਾਮ ਦੀ ਧਰਤੀ 'ਤੇ ਗਏ ਹਨ। ਉਥੇ ਇਕ ਸੱਜਣ ਸੀ, ਉਸਦਾ ਨਾਮ ਸੀ ਭਾਈ ਫੱਗੂ ਤੇ ਸਿੱਖ ਸੰਗਤ ਉਸਨੂੰ ਚਾਚਾ ਫੱਗੂ ਕਹਿ ਕੇ ਪੁਕਾਰਦੀ ਸੀ। ਉਸਦਾ ਕੰਮ ਪਤਾ ਕੀ ਸੀ? ਆਪਣੀ ਕਿਰਤ ਕਰਨੀ ਤੇ ਜਦੋਂ ਸਮਾਂ ਮਿਲਣਾ ਤਾਂ ਘਰਾਂ ਵਿਚ ਜਾ ਕੇ ਕਹਿਣਾ ਕਿ ਭਾਈ, ਕਿਰਤ ਕਰਦੇ ਹੋ ਤਾਂ ਦਸਵੰਧ ਕੱਢਿਆ ਕਰੋ। ਕਿਉਂਕਿ ਅਸੀਂ ਲੋਕ ਕਿਰਤ ਕਰ ਰਹੇ ਹਾਂ ਪਰ ਕੀਰਤੀ ਵਾਲੇ ਪਾਸੇ ਨਹੀਂ ਤੁਰਦੇ। ਦਸਵੰਧ ਕੱਢਦੇ ਹਨ ਬਹੁਤ ਟਾਂਵੇਂ-ਟਾਂਵੇਂ ਲੋਕ, ਕਿਉਂਕਿ ਸਾਡਾ ਮਨ ਖਿਨ-ਖਿਨ ਵਿਚ ਬਦਲਦਾ ਹੈ। ਜਿਸ ਦਿਨ ਰੇੜੀ ਲਾਈ ਅਸੀਂ ਕਹਾਂਗੇ ਕਿ ਗੁਰੂ ਜੀ ਅੱਜ ਹਜ਼ਾਰ ਵੱਟਿਆ ਜਾਏ ਤਾਂ ਮੈਂ ਸੌ ਰੁਪਏ ਦਸਵੰਧ ਸ਼ਾਮ ਨੂੰ ਕੱਢਾਂਗਾ। 100 ਵਿਚੋਂ 10 ਕੱਢ ਲਵਾਂਗੇ, ਹਜ਼ਾਰ ਵਿਚੋਂ 100 ਕੱਢ ਲਵਾਂਗੇ। ਜਿਸ ਦਿਨ ਲੱਖ ਮਿਲ ਜਾਏ, ਮਨ ਉਸ ਦਿਨ ਪਾਪੀ ਹੋ ਕੇ ਕਹਿੰਦਾ ਹੈ ਦੱਸ ਹਜ਼ਾਰ? ਕਿਉਂਕਿ ਮਨ ਫਿਰ ਮਰ ਜਾਂਦਾ ਹੈ। ਗੁਰਮੁਖਾ! ਤੂੰ ਦੱਸ ਲੱਖ ਵਿਚੋਂ ਇਕ ਲੱਖ ਨਾ ਦੇਖ, ਤੂੰ ਨੌਂ ਲੱਖ ਵੱਲ ਝਾਤੀ ਮਾਰ, ਤੇਰੀ ਜੇਬ ਵਿਚ ਤਾਂ ਨੌਂ ਲੱਖ ਹੈ ਤੇ ਬਾਬੇ ਲਈ ਤਾਂ ਲੱਖ ਹੀ ਕੱਢਿਆ ਹੈ। ਤੂੰ ਇਕ ਹਜ਼ਾਰ ਚੇਤੇ ਕਰਦਾ ਪਿਆ ਹੈਂ, ਨੌਂ ਹਜ਼ਾਰ ਕਿਉਂ ਨਹੀਂ ਚੇਤੇ ਕਰਦਾ। ਆਪਣਾ ਪਾਸਾ ਨਜ਼ਰ ਨਹੀਂ ਆਉਂਦਾ, ਕੇਵਲ ਬਾਬੇ ਵਾਲਾ ਪਾਸਾ ਦਿੱਸੇਗਾ। ਅਸੀਂ ਬੜੇ ਲੋਕ ਦੇਖਦੇ ਹਾਂ ਕਿ ਉਹ ਧਰਮ ਦੇ ਨਾਮ 'ਤੇ ਗਿਣਤੀ ਮਿਣਤੀ ਕਰਨਗੇ। ਅਸੀਂ ਫਲਾਨੇ ਮੰਦਿਰ ਵਿਚ ਇੰਨੇ ਪੈਸੇ ਦਿੱਤੇ, ਫਲਾਨੇ ਗੁਰਦੁਆਰੇ ਵਿਚ ਇੰਨੇ ਦਿੱਤੇ ਤੇ ਇਸਨੂੰ ਪੁੱਛੋ, ਸ਼ਰਾਬ ਕਿੰਨੇ ਰੁਪਈਆਂ ਦੀ ਪੀਤੀ? ਉਹ

ਚੇਤੇ ਹੀ ਕੋਈ ਨਹੀਂ। ਜਿਹੜੇ ਧਰਮ 'ਤੇ ਲਾਏ, ਉਸਦੀ ਗਿਣਤੀ-ਮਿਣਤੀ, ਕਿਉਂਕਿ ਗੁਰੂ ਕੋਲ ਜਾ ਕੇ ਜਤਾਉਣਾ ਕਿ ਤੈਨੂੰ ਅਸੀਂ ਇੰਨੇ ਦਿੱਤੇ ਤੇ ਜਿਹੜੇ ਠੇਕੇ ਉੱਤੇ ਬਰਬਾਦ ਕਰ ਦਿੱਤੇ, ਉਸਦਾ ਪੁੱਤਰਾਂ ਧੀਆਂ ਨੂੰ ਵੀ ਪਤਾ ਨਹੀਂ ਕਿ ਕਿੰਨੇ ਤਬਾਹ ਕਰ ਦਿੱਤੇ।

ਗੁਰਮੁਖੋ ! ਦਸਵੰਧ ਕੱਢਦਾ ਸੀ ਚਾਚਾ ਫੱਗੂ ਤੇ ਉਸ ਦਾ ਨੇਮ ਸੀ ਕਿ ਕਿਸੇ ਦੇ ਘਰ ਵਿਚ ਜਾਣਾ ਤੇ ਕਿਸੇ ਦੀ ਦੁਕਾਨ 'ਤੇ ਜਾ ਕੇ ਕਹਿਣਾ, ਕਿਰਤ ਕਰਦੇ ਹੋ, ਗੁਰੂ ਦਾ ਦਸਵੰਧ ਕੱਢਿਆ ਕਰੋ। ਨਾਲ ਪੁੱਛਣਾ ਕਿਹੜੀ ਬਾਣੀ ਪੜ੍ਹਦਾ ਹੈਂ, ਕਿੰਨਾ ਸਿਮਰਨ ਕਰਦਾ ਹੈਂ ਤੇ ਆਪਣੀ ਕਿਰਤ ਕਰਕੇ ਵੀ ਗੁਰੂ ਦੇ ਨਾਮ 'ਤੇ ਮਾਇਆ ਇਕੱਠੀ ਕਰਨੀ ਤੇ ਨਾਲ ਨਾਲ ਉਸਨੇ ਗੁਰੂ ਜੀ ਦੀ ਮਾਇਆ ਭੇਜ ਦੇਣੀ। ਅੱਜ ਚਾਚੇ ਫੱਗੂ ਨੇ ਇਕ ਘਰ ਬਣਾਇਆ ਤੇ ਘਰ ਬੜਾ ਸੋਹਣਾ। ਸਾਰੇ ਪਿੰਡ ਵਿਚ ਇਸਨੇ ਅਦਭੁੱਤ ਘਰ ਬਣਾਇਆ। ਉਸ ਘਰ ਦਾ ਦਰਵਾਜ਼ਾ ਬੜਾ ਉੱਚਾ ਰੱਖਿਆ। ਪਿੰਡ ਦੇ ਲੋਕ ਆਏ ਕਿ ਭਾਈ ਫੱਗੂ ਨੇ ਘਰ ਬਣਾਇਆ ਹੈ, ਚਲੋ ਦੇਖਕੇ ਆਈਏ। ਲੋਕਾਂ ਨੇ ਪੁੱਛਿਆ ਕਿ ਇਹ ਘਰ ਦਾ ਦਰਵਾਜ਼ਾ ਇੰਨਾ ਉੱਚਾ, ਚੌੜਾ, ਖੁੱਲ੍ਹਾ ਕਿਉਂ ? ਕਹਿਣ ਲੱਗਾ ਕਿ ਮੈਂ ਅਜੇ ਘਰ ਵਿਚ ਨਹੀਂ ਪ੍ਰਵੇਸ਼ ਕਰਨਾ। ਪੁੱਛਿਆ ਕਿਉਂ ? ਕਹਿੰਦਾ ਹੈ ਕਿ ਪਹਿਲਾਂ ਮੇਰੇ ਗੁਰੂ ਤੇਗ਼ ਬਹਾਦਰ ਆਉਣਗੇ। ਉਹ ਇਸ ਘਰ ਵਿਚ ਆ ਕੇ ਚਰਨ ਪਾਣਗੇ, ਬਾਅਦ ਵਿਚ ਆਪਾਂ ਵੱਸੋਂ ਕਰਨੀ ਹੈ। ਭਾਵੇਂ ਜਿੰਨੀ ਮਰਜ਼ੀ ਠੰਢ ਪਈ ਜਾਵੇ। ਉਹਨਾਂ ਪੁੱਛਿਆ ਦਰਵਾਜ਼ਾ ਉੱਚਾ ਕਿਸ ਲਈ ? ਕਹਿੰਦਾ ਹੈ, ਮੇਰੀ ਸੱਚੀ ਸਰਕਾਰ ਆਉਣ ਤੇ ਉਹਨਾਂ ਨੂੰ ਘੋੜੇ ਤੋਂ ਉਤਰਨਾ ਨਾ ਪਵੇ, ਘੋੜੇ ਦੇ ਸਮੇਤ ਹੀ ਘਰ ਵਿਚ ਪ੍ਰਵੇਸ਼ ਕਰ ਜਾਣ। ਪਲੰਘ ਸੋਹਣਾ ਬਣਵਾ ਲਿਆ, ਉੱਪਰ ਬਿਸਤਰਾ ਵਿਛਾ ਲਿਆ। ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਆਉਣਗੇ ਤਾਂ ਇਸ ਬਿਸਤਰੇ 'ਤੇ ਬਿਰਾਜਮਾਨ ਹੋਣਗੇ। ਧੂਫ-ਬੱਤੀ ਕਰਨ ਲੱਗ ਪਿਆ। ਉਸ ਮੰਜੇ ਦੇ ਕੋਲ ਥੱਲੇ ਬੈਠ ਕੇ ਅਰਦਾਸ ਕਰਨ ਲੱਗਾ।

ਗੁਰਮੁਖੋ ! ਅਰਦਾਸ ਨਾਲ ਦੋ ਸ਼ਬਦ ਹੋਰ ਚੇਤੇ ਰੱਖੋ। ਇਕੱਲੀ ਅਰਦਾਸ ਨਹੀਂ। ਇਕ ਵਿਸ਼ਵਾਸ, ਦੂਜੀ ਆਸ ਤੇ ਤੀਸਰਾ ਸ਼ਬਦ ਅਰਦਾਸ। ਜੇ ਤੂੰ ਅਰਦਾਸ ਕਰਨ ਲੱਗਾ ਹੈਂ ਤਾਂ ਪਹਿਲਾਂ ਤੈਨੂੰ ਵਿਸ਼ਵਾਸ ਹੈ ਕਿ ਮੇਰੀ ਅਰਦਾਸ ਰੱਬ ਸੁਣੇਗਾ। ਅਰਦਾਸ ਕਰਕੇ ਕਾਹਲੀ ਨਾ ਕਰੀਂ। ਆਸ ਕਰ ਕਿ ਤੇਰੀ ਕੀਤੀ ਹੋਈ ਅਰਦਾਸ ਨੂੰ ਭਾਗ ਜ਼ਰੂਰ ਲੱਗੇਗਾ। ਉਸਨੇ ਅਰਦਾਸ ਕਰ ਦਿੱਤੀ। ਰੋਜ਼ ਨੇਮ ਨਿਭਾਉਣਾ, ਉਸ ਮੰਜੇ ਦੇ ਕੋਲ ਬੈਠ ਕੇ ਬਾਣੀ ਪੜ੍ਹੀ ਜਾਣੀ, ਸਿਮਰਨ ਕਰੀ ਜਾਣਾ ਤੇ ਨਾਲ ਕਹੀ ਜਾਣਾ - ਸੱਚੇ ਪਾਤਿਸ਼ਾਹ ! ਦਰਵਾਜ਼ੇ ਖੁੱਲ੍ਹੇ ਹਨ। ਕਿਸ ਦਿਨ ਆਉਗੇ ? ਕਈ ਵਾਰੀ ਪ੍ਰੇਮ ਵਿਚ ਬਿਹਬਲ ਹੋ ਕੇ ਕਹਿ ਦੇਣਾ ਕਿ

*ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥*
*ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ॥*

(ਅੰਗ ੭੦੩)

ਅਰਦਾਸ ਦਰਸ਼ਨਾਂ ਲਈ ਕਰਨੀ। ਪਿਆਰੇ ਨੂੰ ਮਿਲਣ ਲਈ ਚਾਚੇ ਫੱਗੂ ਦੀ ਅਰਦਾਸ

ਤੇ ਉਸਦਾ ਸਿਮਰਨ ਹੋਰ ਤੇਜ਼ ਹੋ ਗਿਆ। ਜਿਉਂ-ਜਿਉਂ ਅੰਦਰ ਯਾਦ ਵੱਧੀ, ਤਿਉਂ-ਤਿਉਂ ਅੰਦਰ ਠੰਢ ਆਉਣ ਲੱਗੀ। ਅੱਜ ਵੀ ਕੋਈ ਸਿਮਰਨ ਕਰਦਾ ਹੈ, ਜਿਉਂ-ਜਿਉਂ ਪਿਆਰੇ ਦੇ ਆਉਣ ਦੀ ਖ਼ਬਰ ਹੁੰਦੀ ਹੈ, ਤਿਉਂ-ਤਿਉਂ ਅੰਦਰ ਨੂੰ ਠੰਢ ਪੈਂਦੀ ਹੈ। ਕਿਸੇ ਪਹਾੜ 'ਤੇ ਚੜ੍ਹਨਾ ਹੋਵੇ ਤਾਂ ਪਹਾੜ 'ਤੇ ਚੜ੍ਹਨ ਤੋਂ ਪਹਿਲਾਂ ਹੀ ਠੰਢੀ ਹਵਾ ਆਉਣ ਲੱਗ ਪੈਂਦੀ ਹੈ ਤੇ ਜਦੋਂ ਪਿਆਰੇ ਗੁਰੂ ਨੇ ਘਰ ਆਉਣਾ ਹੋਵੇ ਤਾਂ ਉਦੋਂ ਕੁਦਰਤੀ ਤੌਰ 'ਤੇ ਅੰਦਰ ਨੂੰ ਠੰਢ ਆਪਣੇ ਆਪ ਪੈਣ ਲੱਗ ਪੈਂਦੀ ਹੈ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥*

*ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ*

ਇਥੇ ਬਿਸਰਾਮ ਹੈ।

*ਗੁਰ ਦਰਸਨੁ ਦੇਖਿ ਨਿਹਾਲੀ॥*

(ਅੰਗ ੯੬੪)

ਗੁਰੂ ਤੇਗ਼ ਬਹਾਦਰ ਸੱਚੀ ਸਰਕਾਰ ਅੱਜ ਚਾਚੇ ਫੱਗੂ ਦੇ ਘਰ ਜਾਂਦੇ ਪਏ ਹਨ ਘੋੜੇ 'ਤੇ ਅਸਵਾਰ ਹੋਏ। ਪਿੰਡ ਦੇ ਲੋਕਾਂ ਨੇ ਕਿਹਾ ਕਿ ਬਜ਼ੁਰਗ ਨੂੰ ਕੀ ਹੋ ਗਿਆ ਹੈ, ਮੰਜੇ ਦੇ ਚਾਰ-ਚੁਫੇਰੇ ਪ੍ਰਕਰਮਾ ਕਰੀ ਜਾਂਦਾ ਹੈ। ਦਿਨ ਰਾਤ ਰੋਈ ਜਾਂਦਾ ਹੈ। ਕਿੱਥੇ ਪੰਜਾਬ ਦੀ ਧਰਤੀ ਤੇ ਕਿੱਥੇ ਸੱਚੇ ਪਾਤਿਸ਼ਾਹ ਗੁਰੂ ਤੇਗ਼ ਬਹਾਦਰ ਜੀ ਆਉਣਗੇ ? ਇਹ ਐਵੇਂ ਵਹਿਮ ਵਿਚ ਪੈ ਗਿਆ ਹੈ। ਅੱਜ ਚਾਚਾ ਫੱਗੂ ਉਸ ਮੰਜੇ ਦੇ ਕੋਲ ਬੈਠਾ ਹੈ ਤੇ ਨੇਤਰ ਬੰਦ ਕੀਤੇ ਹਨ। ਸੱਚੀ ਸਰਕਾਰ ਸਸਰਾਮ ਗਏ, ਤੇਜ਼ੀ ਨਾਲ ਘੋੜੇ ਨੂੰ ਦੌੜਾਉਂਦੇ ਹੋਏ ਗਲੀਆਂ ਵਿਚੋਂ ਨਿਕਲਦੇ ਹਨ। ਪਿੰਡ ਦੇ ਲੋਕ ਕਹਿੰਦੇ ਹਨ ਕਿ ਕੌਣ ਆਇਆ ? ਦੇਖਕੇ ਠੰਢ ਪਈ। ਗਲੀਆਂ ਵਿਚੋਂ ਘੋੜੇ ਸਮੇਤ ਲੰਘਦੇ ਹੋਏ ਚਾਚੇ ਫੱਗੂ ਦਾ ਦਰਵਾਜ਼ਾ ਲੰਘੇ ਤੇ ਜਿਸ ਕਮਰੇ ਦੇ ਵਿਚ ਇਹ ਗੁਰੂ ਜੀ ਲਈ ਪਲੰਘ ਵਿਛਾ ਕੇ ਬੈਠਾ ਸੀ, ਘੋੜਾ ਉਸ ਪਲੰਘ ਤੱਕ ਚਲਾ ਗਿਆ। ਜਦੋਂ ਘੋੜੇ ਦੀਆਂ ਟਾਪਾਂ ਤੇ ਘੋੜੇ ਦੀ ਆਵਾਜ਼ ਸੁਣੀ ਤਾਂ ਚਾਚੇ ਫੱਗੂ ਦੇ ਨੇਤਰ ਖੁੱਲ੍ਹੇ ਤੇ ਦੇਖਦਾ ਹੈ ਸੱਚੀ ਸਰਕਾਰ ਘੋੜੇ 'ਤੇ ਬੈਠੇ ਹੋਏ ਆਵਾਜ਼ ਦੇ ਕੇ ਕਹਿੰਦੇ ਹਨ, ਭਾਈ ਫੱਗੂ, ਦੇਖ ਤੂੰ ਪੁਕਾਰਦਾ ਰਿਹਾ ਹੈਂ। ਸਾਨੂੰ ਤੂੰ ਰਾਤ ਵੀ ਟਿੱਕਣ ਨਹੀਂ ਦਿੱਤਾ, ਦਿਨੇ ਵੀ ਨਹੀਂ ਟਿੱਕਣ ਦਿੱਤਾ, ਤੇਰੀਆਂ ਅੰਦਰ ਦੀਆਂ ਅਰਦਾਸਾਂ ਨੇ ਸਾਨੂੰ ਮਜਬੂਰ ਕਰ ਦਿੱਤਾ। ਜਦੋਂ ਦੇਖਿਆ ਗੁਰੂ ਤੇਗ਼ ਬਹਾਦਰ ਜੀ ਨੂੰ ਤਾਂ ਇਕੋ ਦੱਮ ਚੁੱਪ ਕਰ ਗਿਆ। ਆਵਾਜ਼ ਨਾ ਨਿਕਲੇ, ਕਿਉਂਕਿ ਪ੍ਰੇਮ ਦੇ ਅੱਥਰੂ ਉਹੀ ਗਲੇ ਦੀ ਭਾਸ਼ਾ ਬਣ ਗਏ। ਅੱਖਾਂ ਵਿਚੋਂ ਨੀਰ ਦੀ ਝੜੀ ਲੱਗ ਗਈ ਤੇ ਸਾਹਿਬ ਜੀ ਦੇ ਘੋੜੇ 'ਤੇ ਚੜ੍ਹਿਆਂ ਹੋਇਆਂ ਦੇ ਚਰਨ ਫੜ ਲਏ। ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ ਆਪਣੇ ਪਵਿੱਤਰ ਚਰਨ ਇਸ ਸਰੀਰ 'ਤੇ ਰੱਖੋ, ਮੇਰੇ ਵਰਗਾ ਪਾਪੀ ਤੇਰੇ ਚਰਨਾਂ ਦੀ ਛੁਹ ਨਾਲ ਬਖ਼ਸ਼ਿਆ ਜਾਏਗਾ।

ਹੁਣ ਕਿਹੋ ਜਿਹਾ ਅਸਚਰਜ ਨਜ਼ਾਰਾ ਹੋਵੇਗਾ। ਗੁਰੂ ਤੇਗ਼ ਬਹਾਦਰ ਜੀ ਉਤਰੇ, ਚਰਨਾਂ

'ਤੇ ਢਹਿ ਪਿਆ। ਸੱਚੇ ਪਾਤਿਸ਼ਾਹ ਦੇ ਰੋ-ਰੋ ਕੇ ਚਰਨ ਧੋ ਦਿੱਤੇ। ਪਿੰਡ ਦੇ ਲੋਕ ਇਕੱਠੇ ਹੋ ਗਏ। ਕਹਿੰਦਾ ਹੈ, ਆਉ ਦੇਖੋ, ਤੁਸੀਂ ਕਹਿੰਦੇ ਸੀ ਕਮਲਾ ਹੋ ਗਿਆ ਹੈ। ਕਹਿਣ ਲੱਗਾ ਮੈਂ ਸੱਚਮੁੱਚ ਬਾਵਰਾ ਹੋ ਗਿਆ ਸੀ। ਅਸਲ ਵਿਚ ਮੇਰੇ ਗੁਰੂ ਨੇ ਆਪਣੇ ਬਿਰਦ ਦੀ ਲਾਜ ਰੱਖੀ, ਮੇਰੇ ਘਰ ਵਿਚ ਚਰਨ ਪਾਏ ਤੇ ਮੈਂ ਵੱਡਾ ਦਰਵਾਜ਼ਾ ਰੱਖਿਆ ਸੀ, ਕਿਉਂਕਿ ਜੇ ਅੰਦਰ ਦੇ ਦਰਵਾਜ਼ੇ ਛੋਟੇ ਹੋਣ ਤਾਂ ਗੁਰੂ ਅੰਦਰ ਕਿਵੇਂ ਆਵੇਗਾ। ਦਰਵਾਜ਼ਾ ਖੁੱਲ੍ਹਾ ਰੱਖ। ਅੰਦਰ ਦੇ ਦਰਵਾਜ਼ੇ ਖੋਲ੍ਹ ਕੇ ਰੱਖ, ਪਤਾ ਨਹੀਂ ਗੁਰੂ ਨੇ ਕਿਹੜੀ ਘੜੀ ਅੰਦਰ ਪ੍ਰਵੇਸ਼ ਕਰ ਜਾਣਾ ਹੈ। ਸਤਿਗੁਰੂ ਜੀ ਦੇ ਚਰਨਾਂ ਵਿਚ ਬੈਠਾ ਹੈ। ਸੰਗਤ ਆ ਗਈ।

ਹੁਣ ਦੇਖੋ ਮੇਰਾ ਸੱਚਾ ਪਾਤਿਸ਼ਾਹ ਇਕ ਖਿਨ ਵਿਚ ਰਹਿਮਤਾਂ ਵਰਸਾਉਂਦੇ ਪਏ ਹਨ। ਚਾਚੇ ਫੱਗੂ ਨੂੰ ਕਹਿਣ ਲੱਗੇ, ਲਿਆ ਜਿਹੜੀ ਦਸਵੰਧ ਦੀ ਮਾਇਆ ਇਕੱਠੀ ਕੀਤੀ ਹੈ। ਸਾਰੀ ਮਾਇਆ ਇਕੱਠੀ ਰੱਖ ਦਿੱਤੀ, ਬਸਤਰ ਰੱਖ ਦਿੱਤੇ। ਹੱਥ ਜੋੜ ਕੇ ਕਿਹਾ ਸੱਚੇ ਪਾਤਿਸ਼ਾਹ ! ਇੰਨਾ ਕੁਝ ਤੇਰੇ ਨਾਮ 'ਤੇ ਸਿੱਖ ਸੰਗਤ ਨੇ ਦਿੱਤਾ ਹੈ। ਗੁਰੂ ਤੇਗ਼ ਬਹਾਦਰ ਮੁਸਕਰਾ ਕੇ ਕਹਿਣ ਲੱਗੇ - ਫੱਗੂ, ਗੁਰੂ ਦੀ ਚੀਜ਼ ਨਹੀਂ ਰੱਖੀਦੀ। ਜਿਹੜੀ ਗੁਰੂ ਦੇ ਨਾਮ 'ਤੇ ਸੰਗਤ ਨੇ ਚੀਜ਼ ਦਿੱਤੀ ਹੋਵੇ, ਉਹ ਵਾਪਿਸ ਦੇ ਦੇ ਗੁਰੂ ਨੂੰ। ਕਹਿਣ ਲੱਗਾ, ਸੱਚੇ ਪਾਤਿਸ਼ਾਹ ! ਮੈਂ ਇਕ-ਇਕ ਟਕਾ ਗਿਣ ਕੇ ਰੱਖਿਆ ਹੈ, ਕੋਈ ਚੀਜ਼ ਵੀ ਮੈਂ ਘਰ ਨਹੀਂ ਰੱਖੀ। ਬਸਤਰ, ਹੀਰੇ, ਮੋਤੀ ਜੋ ਕੁਝ ਸਨ, ਮੈਂ ਸਭ ਕੁਝ ਰੱਖ ਦਿੱਤਾ ਹੈ। ਹੱਸ ਕੇ ਗੁਰੂ ਜੀ ਕਹਿਣ ਲੱਗੇ, ਦੇਖ ਅਜੇ ਇਕ ਚੀਜ਼ ਹੋਰ ਹੈ ਸਾਡੀ ਤੇਰੇ ਘਰ ਵਿਚ। ਸੱਚੇ ਪਾਤਿਸ਼ਾਹ ! ਦੱਸੋ ਮੈਂ ਭੁੱਲ ਗਿਆ, ਕਿਹੜੀ ? ਬਾਹਰ ਵਿਹੜੇ ਵਿਚ ਨਿਕਲੇ, ਬਾਂਹ ਫੜ ਕੇ ਕਹਿਣ ਲੱਗੇ, ਜਿਹੜੇ ਬੇਰੀ ਨੂੰ ਬੇਰ ਲੱਗੇ ਹਨ, ਇਹ ਵੀ ਸਾਡੇ ਹਨ। ਭਾਈ ਫੱਗੂ ਨੇ ਕੁਝ ਨਹੀਂ ਕਿਹਾ। ਫਿਰ ਢਹਿ ਪਿਆ ਚਰਨਾਂ ਵਿਚ। ਗ਼ਰੀਬ ਨਿਵਾਜ਼ ! ਜਿਹੜੇ ਤੈਨੂੰ ਭੈੜਾ ਬੋਲਦੇ ਹਨ, ਤੂੰ ਉਹਨਾਂ ਦੀਆਂ ਭੇਟਾਵਾਂ ਦੀ ਸਵੀਕਾਰ ਕਰ ਲੈਂਦਾ ਹੈਂ। ਇਹ ਬੇਰੀ ਤੇਰੀ ਹੈ।

ਸਿੱਖ ਸੰਗਤ ਹੈਰਾਨ ਹੋ ਗਈ ਕਿ ਇਹ ਬੇਰੀ ਕਿਵੇਂ? ਹਜ਼ੂਰ ਨੇ ਕਿਹਾ, ਬੋਲਕੇ ਦੱਸ ਸਿੱਖ ਸੰਗਤ ਨੂੰ ਕਿ ਇਹ ਬੇਰੀ ਗੁਰੂ ਨਾਨਕ ਸਾਹਿਬ ਦੀ ਹੈ। ਚਾਚੇ ਫੱਗੂ ਨੇ ਸੰਗਤ ਵਿਚ ਕਿਹਾ ਕਿ ਮੇਰਾ ਨੇਮ ਸੀ ਕਿ ਗੁਰੂ ਦੀ ਮਾਇਆ ਸੰਗਤ ਕੋਲੋਂ ਇਕੱਠੀ ਕਰਨੀ। ਇਕ ਘਰ ਵਿਚ ਮੈਂ ਗਿਆ ਤੇ ਸਿੱਖ ਘਰ ਨਹੀਂ ਸੀ ਤੇ ਸਿੱਖਣੀ ਘਰ ਸੀ। ਮੈਂ ਆਵਾਜ਼ ਦੇ ਕੇ ਕਿਹਾ ਬੀਬਾ, ਤੇ ਉਹ ਸਿੱਖਣੀ ਬਾਹਰ ਆਈ। ਮੈਂ ਕਿਹਾ ਮੈਂ ਗੁਰੂ ਤੇਗ਼ ਬਹਾਦਰ ਦਾ ਸਿੱਖ ਹਾਂ ਤੇ ਗੁਰੂ ਜੀ ਦੇ ਨਾਮ 'ਤੇ ਜੋ ਤੁਸੀਂ ਦੇਣਾ ਹੈ ਦੇ ਦਿਉ। ਉਹ ਸਿੱਖਣੀ ਗ਼ੁੱਸੇ ਵਿਚ ਸੀ। ਕਹਿਣ ਲੱਗੀ ਕਿ ਜਾ ਚਲਾ ਜਾ, ਸਿੱਖ ਘਰ ਨਹੀਂ, ਤੈਨੂੰ ਹੋਰ ਕੋਈ ਕੰਮ ਨਹੀਂ। ਜਦੋਂ ਆਵੇਗਾ ਉਦੋਂ ਆ ਕੇ ਲੈ ਜਾਈਂ। ਮੈਂ ਕਿਹਾ, ਸਰੀਰ ਵਡੇਰਾ ਹੋ ਚੱਲਿਆ ਹੈ, ਕਈ ਮਹੀਨਿਆਂ ਬਾਅਦ ਤੁਹਾਡੇ ਪਿੰਡ ਵਿਚ ਚੱਕਰ ਲੱਗਦਾ ਹੈ, ਹੁਣ ਮੈਂ ਆਇਆ ਹਾਂ, ਜੋ ਕੁਝ ਹੈ ਉਹ ਦੇ ਦਿਉ। ਉਹ ਬੀਬੀ ਉਸ ਵੇਲੇ ਬੋਕਰ ਮਾਰਦੀ ਪਈ ਸੀ। ਝਾੜੂ ਲਾ ਕੇ ਉਸਨੇ ਕੂੜਾ ਇਕੱਠਾ ਕੀਤਾ ਅਤੇ ਉਸ ਬੀਬੀ ਨੇ ਜਿਹੜਾ ਕੂੜਾ ਇਕੱਠਾ ਕੀਤਾ ਸੀ, ਬੁੱਕਾਂ ਭਰ ਭਰ ਕੇ ਮੇਰੀ ਝੋਲੀ ਵਿਚ ਪਾ ਦਿੱਤਾ। ਕਹਿਣ

ਲੱਗੀ ਕਿ ਆ ਲੈ ਜਾ ਗੁਰੂ ਤੇਗ਼ ਬਹਾਦਰ ਦੇ ਨਾਮ 'ਤੇ। ਮੇਰੇ ਮਨ ਵਿਚ ਆਇਆ ਮਨਾ, ਕੋਈ ਗੱਲ ਨਹੀਂ ਜੇ ਗ਼ੁੱਸੇ ਵਿਚ ਹੈ ਤਾਂ ਮਿੱਟੀ ਵੀ ਪ੍ਰਵਾਨ ਹੈ। ਮੈਂ ਮਿੱਟੀ ਪੋਟਲੀ ਵਿਚ ਬੰਨ੍ਹੀ ਤੇ ਘਰ ਲੈ ਆਇਆ। ਘਰ ਆ ਕੇ ਮੈਂ ਮਿੱਟੀ ਨੂੰ ਫਰੋਲਿਆ ਤਾਂ ਉਸਦੇ ਵਿਚੋਂ ਇਕ ਬੇਰ ਦੀ ਗਿੱਟਕ ਨਿਕਲ ਆਈ। ਮੈਂ ਉਸ ਬੇਰ ਦੀ ਗਿੱਟਕ ਨੂੰ ਬੀਜ ਦਿੱਤਾ ਤੇ ਗੁਰੂ ਦੀ ਬੇਰ ਜਾਣ ਕੇ ਇਸਨੂੰ ਪਾਲਦਾ ਰਿਹਾ ਤੇ ਕਹਿਣ ਲੱਗੇ ਅੱਜ ਉਸ ਬੇਰੀ ਨੂੰ ਬੇਰ ਲੱਗ ਗਏ ਹਨ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਮੈਂ ਭੁੱਲ ਗਿਆ। ਇਹ ਤੇਰੀ ਬੇਰੀ ਹੈ। ਨਾਲ ਹੀ ਕਿਹਾ ਸੱਚੇ ਪਾਤਿਸ਼ਾਹ ! ਅਸੀਂ ਤੇਰੀ ਕਦਰ ਨਾ ਜਾਣ ਸਕੇ, ਤੂੰ ਤਾਂ ਝੋਲੀ ਵਿਚ ਕੋਈ ਮਿੱਟੀ ਪਾਵੇ ਤਾਂ ਮਿੱਟੀ ਵੀ ਸਵੀਕਾਰ ਕਰ ਲੈਂਦਾ ਹੈਂ। ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਸਿੱਖਾ, ਤੂੰ ਵੀ ਧੰਨ ਹੈਂ ਜਿਹੜਾ ਲੋਕਾਂ ਦੀਆਂ ਗਾਲ੍ਹਾਂ ਸੁਣ ਕੇ ਵੀ ਝੋਲੀ ਵਿਚ ਕਾਰ ਪੁਆਈ ਜਾਂਦਾ ਹੈਂ। ਗੁਰਮੁਖੋ ! ਉਸ ਵੇਲੇ ਕਿਹਾ ਧੰਨ ਸਿੱਖੀ।

*ਤੁਮ੍ ਸਮਰਥਾ ਕਾਰਨ ਕਰਨ॥*

ਤੂੰ ਸਮਰਥ ਹੈਂ। ਤੂੰ ਪਾਪੀਆਂ ਉੱਤੇ ਪਰਦਾ ਪਾ ਦਿੰਦਾ ਹੈਂ। ਕਿੰਨਾ ਸਮਰੱਥ ਹੈਂ ? ਗੁਰੂ ਤੇਗ਼ ਬਹਾਦਰ ਕਹਿੰਦੇ ਹਨ–

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥*
*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥੧॥ ਰਹਾਉ॥*
*ਅਟਲ ਭਇਓ ਧ੍ਰੂ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥*
*ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥ ੧॥*
*ਜਬ ਇਹ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਟੂਟਾ॥ ੨॥*
*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥*
*ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥ ੩॥ ੪॥*

(ਅੰਗ ੬੩੨)

ਰੱਬ ਸਭ ਕੁਝ ਕਰਨ ਦੇ ਸਮਰੱਥ ਹੈ। ਗੁਰੂ ਕ੍ਰਿਪਾ ਕਰੇ, ਅਸੀਂ ਸਾਈਂ ਦੇ ਚਰਨਾਂ ਨਾਲ ਜੁੜ ਸਕੀਏ। ਇੰਨੀਆਂ ਬੇਨਤੀਆਂ ਸਵੀਕਾਰ ਕਰਿਉ। ਭੁੱਲਾਂ ਬਖ਼ਸ਼ ਲੈਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸੇਵਾ ਪੰਥ ਦੇ ਬਾਨੀ
# ਭਾਈ ਘਨੱਈਆ ਜੀ

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਅਸੀਂ ਭਾਈ ਸਾਹਿਬ ਭਾਈ ਘਨੱਈਆ ਜੀ, ਜਿਨ੍ਹਾਂ ਨੂੰ ਮਾਲਕ ਨੇ ਸਮਦ੍ਰਿਸ਼ਟੀ ਬਖ਼ਸ਼ੀ, ਜੋ ਸਮਵਰਤੀ ਸਨ ਤੇ ਜਿਨ੍ਹਾਂ ਨੇ ਘਟ ਘਟ ਵਿਚ ਉਸ ਹਰੀ ਜੀ ਦੇ ਦੀਦਾਰ ਕੀਤੇ। ਹਰ ਘਟ ਵਿਚ ਉਹਨਾਂ ਨੂੰ ਕੇਵਲ ਮਾਲਕ ਦੀ ਜੋਤ ਹੀ ਨਜ਼ਰ ਆਈ। ਉਹਨਾਂ ਦੇ ਪਵਿੱਤਰ ਜੀਵਨ ਦਾ ਸਮਾਚਾਰ ਅਤੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਆਪਾਂ ਕਰਨ ਦਾ ਯਤਨ ਕਰਾਂਗੇ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਆਸਾ ਦੀ ਵਾਰ ਵਿਚ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਇਕ ਗੁਰੂ ਚਰਨਾਂ ਵਿਚ ਸਮਰਪਿਤ ਹੋ ਕੇ ਸੇਵਾ ਕਮਾਈ ਕਰਨ ਵਾਲੇ ਸੇਵਾਦਾਰ ਦੀ ਪਰਿਭਾਸ਼ਾ ਦਿੱਤੀ ਹੈ ਕਿ ਮੁਰੀਦ, ਸੇਵਾਦਾਰ ਦੀ ਜ਼ਿੰਦਗੀ ਕਿਹੋ ਜਿਹੀ ਹੈ ਤੇ ਇਕ ਪਉੜੀ ਦੇ ਵਿਚ ਸੇਵਾਦਾਰ ਦੀ ਪੂਰੀ ਦੀ ਪੂਰੀ ਜ਼ਿੰਦਗੀ ਨੂੰ ਸਤਿਗੁਰੂ ਜੀ ਨੇ ਬਿਆਨ ਕਰ ਦਿੱਤਾ ਹੈ।

ਪਹਿਲਾ ਬਚਨ ਗੁਰੂ ਨਾਨਕ ਸਾਹਿਬ ਜੀ ਨੇ ਕੀਤਾ ਕਿ ਗੁਰੂ ਦੀ ਨਜ਼ਰ ਵਿਚ ਉਹ ਪ੍ਰਵਾਨ ਹੋਇਆ ਸੇਵਾਦਾਰ ਪ੍ਰਮਾਤਮਾ ਦੀ ਕ੍ਰਿਪਾ ਨਾਲ ਸੇਵਾ ਕਰਦਾ ਹੈ ਤੇ ਸੇਵਾ ਕਰਨ ਦੇ ਨਾਲ ਨਾਲ ਉਸਦੇ ਅੰਦਰ ਨੂੰ ਸਬਰ ਤੇ ਸੰਤੋਖ ਹੈ। ਸੇਵਾਦਾਰ ਦਾ ਪਹਿਲਾ ਲੱਛਣ ਇਹ ਹੈ ਕਿ ਉਹ ਤ੍ਰਿਸ਼ਨਾਲੂ ਨਹੀਂ, ਉਹ ਅੰਦਰੋਂ ਹੌਲਾ ਨਹੀਂ। ਕੇਵਲ ਤੇ ਕੇਵਲ ਸਬਰ ਤੇ ਸੰਤੋਖ ਨੂੰ ਅੰਦਰ ਧਾਰਨ ਕਰਕੇ ਉਹ ਗੁਰੂ ਦੀ ਸੇਵਾ ਨੂੰ ਆਰੰਭ ਕਰਦਾ ਹੈ ਤੇ ਨਾਲ ਬਖ਼ਸ਼ਿਸ਼ ਕੀਤੀ ਕਿ ਜਿਸਨੂੰ ਮਾਲਕ ਨੇ ਕ੍ਰਿਪਾ ਕਰਕੇ ਸੰਤੋਖ ਦੀ ਦਾਤ ਦਿੱਤੀ, ਉਹ ਸੰਤੋਖ ਕੇਵਲ ਗੱਲਾਂ-ਬਾਤਾਂ ਨਾਲ ਨਹੀਂ, ਸੇਵਾਦਾਰ ਨੇ ਸੱਚੇ ਮਾਲਕ ਦੇ ਨਾਮ ਦਾ ਚਿੰਤਨ ਕੀਤਾ ਤੇ ਨਾਮ-ਸਿਮਰਨ ਨੇ ਉਸਦੇ ਅੰਦਰ ਨੂੰ ਸੰਤੋਖ ਬਖ਼ਸ਼ ਦਿੱਤਾ। ਸੇਵਾ ਕਰਨ ਵਾਲਾ ਅੰਦਰੋਂ ਟਿਕਿਆ ਹੋਇਆ, ਗੰਭੀਰ ਤੇ ਸੰਤੋਖੀ ਹੁੰਦਾ ਹੈ।

ਦੂਜਾ ਬਚਨ ਕੀਤਾ ਕਿ ਉਸਨੇ ਸੰਸਾਰ ਵਿਚ ਵਿਚਰਦਿਆਂ ਸੰਸਾਰ ਦੀਆਂ ਮੋਹ ਦੀਆਂ

ਤੰਦਾਂ ਨੂੰ ਤੋੜ ਕੇ ਕੇਵਲ ਮਾਲਕ ਦੇ ਚਰਨਾਂ ਵਿਚ ਆਪਣੇ ਆਪ ਨੂੰ ਜੋੜ ਦਿੱਤਾ ਹੈ। ਉਹ ਸਰੀਰ ਨੂੰ ਚਲਾਉਣ ਲਈ ਖਾਂਦਾ ਹੈ ਨਾ ਕਿ ਇਸ ਜੀਭ ਦੇ ਸੁਆਦ ਨੂੰ ਪੂਰਾ ਕਰਨ ਲਈ ਚੱਖਦਾ ਹੈ। ਸਰੀਰ ਨੂੰ ਚਲਾਉਣ ਲਈ ਪ੍ਰਸ਼ਾਦ ਪਾਣੀ ਛੱਕਦਾ ਹੈ। ਉਸਦੀ ਨੀਂਦ ਵੀ ਘੱਟ ਹੈ, ਉਹ ਬੋਲਦਾ ਵੀ ਘੱਟ ਹੈ। ਜਦੋਂ ਕਿਤੇ ਦੇਖੀਏ ਤਾਂ ਵੱਡੇ ਦੀਆਂ ਵਡਿਆਈਆਂ ਕਰਦਾ ਹੈ। ਹੱਥ ਉਸਦਾ ਕਾਰ ਵੱਲ ਹੈ ਤੇ ਚਿੱਤ ਉਸਦਾ ਨਿਰੰਕਾਰ ਵੱਲ ਹੈ। ਕਾਰ ਦਾ ਅੱਖਰੀ ਅਰਥ ਹੈ ਸੇਵਾ। ਸਾਹਿਬ ਕਹਿੰਦੇ ਹਨ ਕਿ ਇਹੋ ਜਿਹਾ ਸੇਵਾਦਾਰ ਵਡਿਆਈ ਕਰਦਾ ਕਰਦਾ ਇਕ ਦਿਨ ਵੱਡੇ ਦੇ ਚਰਨਾਂ ਵਿਚ ਲੀਨ ਹੋ ਜਾਂਦਾ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ-

*ਸੇਵ ਕੀਤੀ ਸੰਤੋਖੀਈ*

ਸੇਵਾ ਉਹਨਾਂ ਨੇ ਕੀਤੀ ਜਿਨ੍ਹਾਂ ਨੂੰ ਮਾਲਕ ਨੇ ਕ੍ਰਿਪਾ ਕਰਕੇ ਸਬਰ ਤੇ ਸੰਤੋਖ ਦੀ ਦਾਤ ਦੇ ਦਿੱਤੀ।

*ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*

(ਅੰਗ ੪੬੬)

ਉਹ ਜ਼ਿੰਦਗੀ ਵਿਚ ਜਦੋਂ ਵੀ ਕਦਮ ਚੁੱਕਦੇ ਹਨ, ਕੋਈ ਵੀ ਪੈਰ ਉਹਨਾਂ ਦਾ ਬੁਰੇ ਮਾਰਗ 'ਤੇ ਨਹੀਂ ਚੱਲਦਾ, ਉਹ ਆਪਣੇ ਕਦਮਾਂ ਨੂੰ ਚੰਗੇ ਰਸਤੇ 'ਤੇ ਤੋਰਦੇ ਹਨ। ਧਰਮ ਦੇ ਮਾਰਗ 'ਤੇ ਚੱਲਦਿਆਂ ਉਹ ਸੁਕਿਰਤ ਪਏ ਕਰਦੇ ਹਨ।

*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ*

ਜਿਨ੍ਹਾਂ ਨੂੰ ਤੂੰ ਇਹ ਦਾਤ ਦਿੱਤੀ, ਉਹਨਾਂ 'ਤੇ ਤੇਰੀ ਬਖ਼ਸ਼ਿਸ਼ ਹੁੰਦੀ ਹੈ। ਜਿਨ੍ਹਾਂ ਨੂੰ ਤੂੰ ਬਖ਼ਸ਼ਿਸ਼ ਦੇ ਦੇਵੇਂ ਉਹ ਫਿਰ ਦਿਨ ਰਾਤ ਤੇਰੀ ਵਡਿਆਈ ਵਿਚ ਪਰੋਤੇ ਰਹਿੰਦੇ ਹਨ। ਵਡਿਆਈ ਕਰਦਿਆਂ-ਕਰਦਿਆਂ ਇਕ ਦਿਨ ਵੱਡੇ ਦਾ ਰੂਪ ਹੋ ਜਾਂਦੇ ਹਨ।

*ਨਿਤ ਦੇਵਹਿ ਚੜਹਿ ਸਵਾਇਆ॥*
*ਵਡਿਆਈ ਵਡਾ ਪਾਇਆ॥*

(ਅੰਗ ੪੬੬)

ਅੱਜ ਅਸੀਂ ਉਸ ਗੁਰਸਿੱਖ ਦੇ ਜੀਵਨ ਬਾਰੇ ਜਿੰਨੇ ਕੁ ਸਮਾਚਾਰ ਸਾਨੂੰ ਮਿਲੇ ਹਨ, ਆਪ ਨਾਲ ਸਾਂਝੇ ਕਰਨੇ ਹਨ। ਜਿਹੜੇ ਸਬਰ ਤੇ ਸੰਤੋਖ ਦੇ ਪੁਤਲੇ ਹਨ, ਜਿਹੜੇ ਸੁਕਿਰਤ ਨੂੰ ਆਪਣੀ ਜ਼ਿੰਦਗੀ ਦਾ ਆਧਾਰ ਬਣਾਈ ਬੈਠੇ ਹਨ, ਜਿਹੜੇ ਮਾੜੇ ਰਸਤੇ ਤੋਂ ਕਦਮ ਨੂੰ ਹਟਾ ਕੇ ਧਰਮ ਦੇ ਮਾਰਗ 'ਤੇ ਆਪ ਤਾਂ ਚੱਲੇ ਹਨ ਤੇ ਲੱਖਾਂ ਜੀਵਾਂ ਹੋਰਨਾਂ ਨੂੰ ਵੀ ਧਰਮ ਦੇ

ਮਾਰਗ 'ਤੇ ਚਲਾਇਆ ਹੈ। ਉਹ ਹਨ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਘਰ ਦੇ ਸਿੱਖ ਭਾਈ ਸਾਹਿਬ ਭਾਈ ਘਨੱਈਆ ਜੀ। ਭਾਈ ਸਾਹਿਬ ਭਾਈ ਘਨੱਈਆ ਜੀ ਦਾ ਜਨਮ ਜ਼ਿਲ੍ਹਾ ਗੁਜਰਾਤ ਵਜ਼ੀਰਾਬਾਦ ਦੇ ਨੇੜੇ ਇਕ ਨਗਰ ਹੈ ਜਿਸਦਾ ਨਾਮ ਹੈ ਸੌਦਰਾ। ਇਥੇ ਇਕ ਸੁਦਾਗਰ ਰਹਿੰਦੇ ਹਨ, ਜਿਸਦਾ ਕੰਮ ਇਹ ਹੈ ਕਿ ਉਸ ਵੇਲੇ ਜੋ ਦਿੱਲੀ ਦੇ ਤਖ਼ਤ ਦਾ ਮਾਲਕ ਹੈ, ਉਸ ਦੀਆਂ ਫ਼ੌਜਾਂ ਲਈ ਰਸਦ ਢੋਣ ਦਾ ਇਹ ਕੰਮ ਕਰਦੇ ਹਨ। ਸ਼ਾਹੀ ਫ਼ੌਜਾਂ ਦੇ ਕਾਫ਼ਲੇ ਨਾਲ ਇਹ ਰਹਿੰਦੇ ਹਨ। ਇਹ ਸੁਦਾਗਰ ਭਾਈ ਸਾਹਿਬ ਭਾਈ ਘਨੱਈਆ ਜੀ ਦੇ ਸਤਿਕਾਰ ਯੋਗ ਪਿਤਾ ਜੀ ਹਨ। ਇਸ ਸੌਦਰੇ ਪਿੰਡ ਵਿਚ ਭਾਈ ਘਨੱਈਆ ਜੀ ਦਾ ਜਨਮ ਹੋਇਆ ਹੈ। ਇਸ ਪਿੰਡ ਨੂੰ ਸੌਦਰਾ ਤਾਂ ਕਿਹਾ ਜਾਂਦਾ ਸੀ ਕਿ ਇਸ ਪਿੰਡ ਦੇ ਸੌ ਦਰਵਾਜ਼ੇ ਸਨ। ਚਾਰ-ਚੁਫੇਰੇ ਉੱਚੀ ਦੀਵਾਰ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਉਸ ਵੇਲੇ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦੇ ਮਾਲਕ ਹਨ। ਇਸੇ ਪਿੰਡ ਵਿਚ ਇਕ ਬਾਗ਼ ਸੀ। ਉਸ ਬਾਗ਼ ਨੂੰ ਨੌ-ਲੱਖਾ ਬਾਗ਼ ਕਿਹਾ ਜਾਂਦਾ ਸੀ ਤੇ ਇਸ ਬਾਗ਼ ਦੇ ਉੱਤੇ ਉਸ ਵੇਲੇ ਇਹ ਮੰਨਿਆ ਜਾਂਦਾ ਹੈ ਕਿ ਤਕਰੀਬਨ ਨੌ ਲੱਖ ਰੁਪਈਆ ਖ਼ਰਚ ਆਇਆ। ਇਸੇ ਕਰਕੇ ਇਸ ਬਾਗ਼ ਦਾ ਨਾਮ ਪੈ ਗਿਆ ਨੌ-ਲੱਖਾ। ਇਸ ਸੁਦਾਗਰ ਦੇ ਘਰ ਅੰਦਰ ਮੇਰੇ ਮਾਲਕ ਨੇ ਇਕ ਪੁੱਤਰ ਦੀ ਦਾਤ ਦਿੱਤੀ ਤੇ ਨਾਮ ਰੱਖਿਆ ਗਿਆ ਭਾਈ ਘਨੱਈਆ ਜੀ। ਇਹਨਾਂ ਨੇ ਆਪਣੀ ਜ਼ਿੰਦਗੀ ਦਾ ਸਫ਼ਰ ਆਰੰਭ ਕਰ ਦਿੱਤਾ ਹੈ।

ਭਾਈ ਸਾਹਿਬ ਭਾਈ ਘਨੱਈਆ ਜੀ ਨੇ ਆਪਣੀ ਸੁਰਤ ਨੂੰ ਸੰਭਾਲਿਆ ਤੇ ਸੰਸਾਰ ਦੇ ਇਸ ਤਮਾਸ਼ੇ ਵਿਚ ਵਿਚਰਨ ਲੱਗੇ। ਬਚਪਨ ਵਿਚ ਇਹਨਾਂ ਦੇ ਜੀਵਨ ਦਾ ਇਕ ਰੋਜ਼ ਦਾ ਨੇਮ ਸੀ ਕਿ ਇਹਨਾਂ ਨੇ ਆਪਣੀ ਜੇਬ ਵਿਚ ਕੌਡੀਆਂ ਪਾ ਲੈਣੀਆਂ, ਕੁਝ ਮਾਇਆ ਪਾ ਲੈਣੀ ਤੇ ਉਹ ਸਿੱਕੇ ਕੌਡੀਆਂ ਪਾ ਕੇ ਬਾਹਰ ਨਿਕਲ ਜਾਣਾ। ਜਦੋਂ ਕੋਈ ਲੋੜਵੰਦ ਮਿਲਣਾ ਤਾਂ ਆਪਣੀ ਜੇਬ ਵਿਚ ਭਰੇ ਹੋਏ ਪੈਸੇ ਉਸ ਲੋੜਵੰਦ ਦੀ ਤਲੀ ਉੱਤੇ ਰੱਖ ਦੇਣੇ। ਆਪਣੀ ਜੇਬ ਵਿਚ ਪਾਈਆਂ ਹੋਈਆਂ ਕੌਡੀਆਂ ਉਸ ਲੋੜਵੰਦ ਦੀ ਵਰਤੋਂ ਲਈ ਦੇ ਦੇਣੀਆਂ ਤੇ ਇਸ ਬੱਚੇ ਦੀ ਇਸ ਕਿਰਿਆ ਨੂੰ ਦੇਖ ਕੇ ਆਮ ਲੋਕ ਕਹਿੰਦੇ ਸਨ ਕਿ ਪਤਾ ਨਹੀਂ ਕਿਹੋ ਜਿਹੀ ਪਾਕ ਪਵਿੱਤਰ ਰੂਹ ਸੌਦਰੇ ਦੀ ਧਰਤੀ 'ਤੇ ਆਈ ਹੈ ਕਿ ਜਿਹੜੀ ਇਸ ਉਮਰ ਵਿਚ ਇੰਨੀ ਕੋਮਲਤਾ ਰੱਖ ਕੇ, ਇੰਨਾ ਦਰਦ ਲੈ ਕੇ ਅੰਦਰ ਬੈਠੀ ਹੈ। ਕਿਸੇ ਨੂੰ ਲੋੜ ਹੋਵੇ ਤੇ ਆਪਣੇ ਘਰੋਂ ਪੈਸੇ ਬਾਲ-ਉਮਰ ਵਿਚ ਉਸਨੂੰ ਜਾ ਦੇਣੇ।

ਇਕ ਗੱਲ ਧਿਆਨ ਵਿਚ ਰੱਖੀਏ। ਇਕ ਰੁੱਖ ਤੇ ਦੂਜੀ ਨਦੀ, ਰੱਬ ਨੇ ਇਹਨਾਂ ਨੂੰ ਪਰਉਪਕਾਰ ਕਰਨ ਦੀ ਬੜੀ ਵੱਡੀ ਦਾਤ ਦਿੱਤੀ ਹੈ। ਰੁੱਖ ਨੂੰ ਕਦੀ ਤੁਸੀਂ ਫਲ ਖਾਂਦੇ ਨਹੀਂ ਦੇਖਿਆ, ਪਰ ਰੁੱਖ ਦੁਨੀਆਂ ਨੂੰ ਫਲ ਜ਼ਰੂਰ ਦਿੰਦਾ ਹੈ। ਨਦੀ ਨੂੰ ਕਦੀ ਤੁਸੀਂ ਪਾਣੀ ਪੀਂਦਿਆਂ ਨਹੀਂ ਦੇਖਿਆ ਪਰ ਨਦੀ ਪਿਆਸਿਆਂ ਨੂੰ ਪਾਣੀ ਜ਼ਰੂਰ ਪਹੁੰਚਾਉਂਦੀ ਹੈ। ਭਾਈ ਸਾਹਿਬ ਭਾਈ ਘਨੱਈਆ ਜੀ ਦੀ ਜ਼ਿੰਦਗੀ ਮਾਨੋ ਇਕ ਰੁੱਖ ਦੀ ਤਰ੍ਹਾਂ ਹੈ, ਇਕ ਨਦੀ ਦੀ ਤਰ੍ਹਾਂ ਹੈ। ਉਹ ਤਾਂ ਕੇਵਲ ਇਸ ਧਰਤੀ 'ਤੇ ਲੋਕਾਂ ਨੂੰ ਫਲ ਹੀ ਦੇਣ ਆਏ ਹਨ ਤੇ ਭਾਈ

ਸਾਹਿਬ ਭਾਈ ਘਨੱਈਆ ਜੀ ਮਾਨੋ ਇਕ ਨਿਰਮਲ ਨਦੀ ਦੀ ਤਰ੍ਹਾਂ ਹਨ, ਜਿਨ੍ਹਾਂ ਦੇ ਆਪਣੇ ਅੰਦਰ ਕੋਈ ਹੋਰ ਤੜਪ ਨਹੀਂ, ਬਸ ਆਪਣੇ ਅੰਦਰ ਦੇ ਸਦਗੁਣ, ਆਪਣੇ ਅੰਦਰ ਦੇ ਪਰ-ਉਪਕਾਰ ਦਾ ਵੱਗਦਾ ਹੋਇਆ ਪ੍ਰਵਾਹ ਲੈ ਕੇ ਉਹ ਲੋਕਾਂ ਦਾ ਭਲਾ ਕਰਨ ਲਈ ਆਏ ਹਨ।

ਸਮਾਂ ਲੰਘਿਆ ਹੈ। ਉਸ ਵੇਲੇ ਇਹ ਬੜੀ ਭੈੜੀ ਰੀਤ ਸੀ ਕਿ ਕਿਸੇ ਗ਼ਰੀਬ ਬੰਦੇ ਨੂੰ ਤਾਕਤ ਵਾਲੇ ਨੇ ਫੜ ਲੈਣਾ ਤੇ ਉਸਦੇ ਸਿਰ ਉੱਪਰ ਭਾਰ ਰੱਖ ਦੇਣਾ। ਉਹਨਾਂ ਲੋਕਾਂ ਨੂੰ ਵੇਗਾਰੀ ਕਿਹਾ ਜਾਂਦਾ ਸੀ। ਵੇਗਾਰੀ ਦਾ ਅਰਥ ਹੈ ਕਿਸੇ ਦੀ ਵੇਗਾਰ ਕਰਨੀ। ਭਾਈ ਸਾਹਿਬ ਭਾਈ ਘਨੱਈਆ ਜੀ ਨੇ ਜਦੋਂ ਆਪਣਾ ਜੀਵਨ ਆਰੰਭ ਕੀਤਾ ਤਾਂ ਇਹਨਾਂ ਨੇ ਦੇਖਿਆ ਕਿ ਤਾਕਤ ਵਾਲੇ ਲੋਕ ਮਾੜਿਆਂ ਦੇ ਸਿਰਾਂ 'ਤੇ ਭਾਰ ਢੁਆਉਂਦੇ ਹਨ। ਹੁਣ ਚਿੱਤ ਵਿਚ ਆਇਆ ਕਿ ਜਿਹੜੇ ਲੋਕ ਭਾਰ ਪਏ ਚੁੱਕਦੇ ਹਨ, ਆਖ਼ਿਰ ਇਹਨਾਂ ਦਾ ਸਰੀਰ ਵੀ ਸਾਡੇ ਵਰਗਾ ਹੈ। ਇਹਨਾਂ ਦੇ ਅੰਗਾਂ ਨੂੰ ਵੀ ਦੁੱਖ ਪੀੜਾ ਭਾਸਦੀ ਹੈ, ਇਹਨਾਂ ਦੇ ਅੰਦਰ ਵੀ ਪ੍ਰਮਾਤਮਾ ਦੀ ਜੋਤ ਹੈ। ਮਨ ਵਿਚ ਫੁਰਨਾ ਬਣਿਆ ਮਨਾ ਕਿ ਘਰਦਿਆਂ ਤੋਂ ਲੁੱਕ ਕੇ ਚੋਰੀ-ਛਿੱਪੇ ਕਿਸੇ ਰਸਤੇ 'ਤੇ ਖਲੋ ਜਾਇਆ ਕਰ। ਤੂੰ ਸਾਰਿਆਂ ਦਾ ਦੁੱਖ ਤਾਂ ਨਹੀਂ ਵੰਡਾ ਸਕਦਾ, ਪਰ ਜਿੰਨੀ ਕੁ ਰੱਬ ਨੇ ਤੈਨੂੰ ਸਮਰੱਥਾ ਦਿੱਤੀ ਹੈ ਤੂੰ ਇਹਨਾਂ ਦੀਆਂ ਪੰਡਾਂ ਆਪਣੇ ਸਿਰ 'ਤੇ ਚੁੱਕ ਲਿਆ ਕਰ। ਘੱਟੋ-ਘੱਟ ਮੀਲ, ਦੋ-ਮੀਲ ਤਾਂ ਇਹਨਾਂ ਗ਼ਰੀਬਾਂ ਦੇ ਤਨ ਨੂੰ ਰਾਹਤ ਮਿਲੇਗੀ।

ਇਹ ਸਾਰੀਆਂ ਘਟਨਾਵਾਂ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਆਉਣ ਤੋਂ ਪਹਿਲਾਂ ਦੀਆਂ ਹਨ। ਇਹ ਘਰੋਂ ਚੱਲ ਪਏ, ਰਸਤੇ ਵਿਚ ਜਾ ਖਲੋਤੇ ਹਨ। ਜਦੋਂ ਦੇਖਿਆ ਕਿ ਬਜ਼ੁਰਗ ਤੁਰਿਆ ਆਉਂਦਾ ਹੈ, ਉਸਦੇ ਸਿਰ ਉੱਪਰ ਭਾਰ ਹੈ ਤਾਂ ਭਾਈ ਸਾਹਿਬ ਜੀ ਦਾ ਅੰਦਰ ਪਿਘਲ ਜਾਣਾ। ਇਹਨਾਂ ਨੇ ਕਹਿਣਾ ਬਾਬਾ, ਲਿਆ ਇਹ ਪੰਡ ਮੇਰੇ ਸਿਰ 'ਤੇ ਰੱਖ, ਮੈਂ ਕੁਝ-ਕੁ ਸਮਾਂ ਤੇਰਾ ਸਾਹ ਕਢਾ ਦਿੰਦਾ ਹਾਂ, ਤੂੰ ਥੱਕਿਆ ਹੋਵੇਂਗਾ। ਉਸ ਬਜ਼ੁਰਗ ਦੇ ਸਿਰ ਤੋਂ ਪੰਡ ਆਪਣੇ ਸਿਰ 'ਤੇ ਰੱਖਣੀ ਤੇ ਉਸ ਬਜ਼ੁਰਗ ਨੂੰ ਕਹਿਣਾ ਕਿ ਤੂੰ ਮੇਰੇ ਨਾਲ ਖ਼ਾਲੀ ਪੈਦਲ ਤੁਰਿਆ ਆ। ਆਪਣੇ ਸਿਰ 'ਤੇ ਪੰਡ ਚੁੱਕ ਕੇ ਕਈ ਮੀਲ ਤੱਕ ਉਸਦਾ ਸਾਥ ਦੇਈ ਜਾਣਾ। ਜਦੋਂ ਦੂਜਿਉਂ ਪਾਸੇ ਆਉਣਾ ਤਾਂ ਉਥੇ ਬੈਠਕੇ ਦੇਖਣਾ ਕਿ ਇਧਰੋਂ ਮੇਰੇ ਘਰ ਨੂੰ ਜਾਣ ਵਾਲਾ ਕਿਹੜਾ ਹੈ। ਜੇ ਉਧਰੋਂ ਕਿਸੇ ਵੇਗਾਰੀ ਨੇ ਮਿਲਣਾ, ਉਸਦੇ ਸਿਰ ਦੇ ਉੱਤੇ ਪੰਡ ਹੋਣੀ ਤੇ ਭਾਈ ਸਾਹਿਬ ਨੇ ਉਸਦੀ ਪੰਡ ਆਪਣੇ ਸਿਰ 'ਤੇ ਰੱਖਕੇ ਕਹਿਣਾ ਸੱਜਣਾ, ਇੰਨੇ ਮੀਲ ਤੱਕ ਮੇਰਾ ਪਿੰਡ ਆਉਣਾ ਹੈ, ਮੈਂ ਚਾਹੁੰਦਾ ਹਾਂ ਕਿ ਪੰਡ ਮੈਂ ਆਪਣੇ ਸਿਰ 'ਤੇ ਚੁੱਕ ਕੇ ਤੇਰਾ ਭਾਰ ਵੰਡਾਵਾਂ। ਭਾਈ ਸਾਹਿਬ ਜੀ ਦਾ ਇਹ ਰੋਜ਼ ਦਾ ਨੇਮ ਬਣ ਗਿਆ ਸੀ। ਚੇਤੇ ਰੱਖਿਉ ਕਿ ਆਪਣੇ ਘਰ ਨੌਕਰ ਹਨ, ਆਪਣੇ ਘਰ ਪਿਤਾ ਜੀ ਵਰਗੇ ਮਹਾਨ ਸੌਦਾਗਰ ਹਨ, ਆਪਣੇ ਘਰ ਧਨ ਦੌਲਤ ਦੀ ਕਮੀ ਨਹੀਂ ਪਰ ਲੋਕਾਂ ਦਾ ਦਰਦ ਵੰਡਾਉਣ ਵਾਲੇ ਭਾਈ ਸਾਹਿਬ ਮਾਂ-ਬਾਪ ਤੋਂ ਲੁੱਕ ਕੇ ਪਰਉਪਕਾਰ ਦੀ ਭਾਵਨਾ ਲੈ ਕੇ ਸੇਵਾ ਕਰਦੇ ਹਨ।

ਪਿਆਰਿਉ ! ਇਕ ਦਿਨ ਕਿਸੇ ਨੇ ਮਾਂ ਨੂੰ ਆ ਕੇ ਸੁਨੇਹਾ ਦਿੱਤਾ ਹੈ ਕਿ ਦੇਖ ਤੁਹਾਡੇ

ਘਰ ਤਾਂ ਆਪਣੇ ਨੌਕਰ ਹਨ, ਪਰ ਤੈਨੂੰ ਪਤਾ ਹੈ ਕਿ ਤੇਰੇ ਪੁੱਤਰ ਘਨੱਈਆ ਜੀ ਨੇ ਕੀ ਕੰਮ ਸ਼ੁਰੂ ਕਰ ਦਿੱਤਾ ਹੈ ? ਮਾਈ ਨੇ ਕਿਹਾ ਦੱਸੋ ਮੇਰੇ ਪੁੱਤਰ ਨੇ ਕੋਈ ਉਲ੍ਹਾਮਾ ਲਿਆਂਦਾ ਹੈ ? ਉਸ ਬੀਬੀ ਨੇ ਕਿਹਾ ਕਿ ਸੱਚ ਜਾਣੀ, ਤੇਰੇ ਪੁੱਤਰ ਨੇ ਮਾੜਾ ਕਿਸੇ ਨੂੰ ਕੁਝ ਨਹੀਂ ਕਿਹਾ। ਸੌਦਾਗਰਾਂ ਦਾ ਮੁੰਡਾ ਹੋ ਕੇ ਰਸਤੇ ਵਿਚ ਖਲੋਂਦਾ ਹੈ। ਲੋਕਾਂ ਦੀਆਂ ਪੰਡਾਂ ਆਪਣੇ ਸਿਰ 'ਤੇ ਚੁੱਕਦਾ ਹੈ ਤੇ ਕਈ ਕਈ ਮੀਲ ਤੱਕ ਭਾਰ ਚੁੱਕ ਕੇ ਫਿਰ ਵਾਪਿਸ ਆ ਜਾਂਦਾ ਹੈ। ਮੈਂ ਤੈਨੂੰ ਦੱਸਣ ਆਈ ਹਾਂ ਕਿ ਤੇਰਾ ਪੁੱਤਰ ਵੇਗਾਰੀਆਂ ਦੇ ਕਾਫ਼ਲੇ ਵਿਚ ਮਿਲ ਗਿਆ ਹੈ। ਜਦੋਂ ਭਾਈ ਸਾਹਿਬ ਸ਼ਾਮ ਨੂੰ ਘਰ ਆਏ ਤਾਂ ਮਾਤਾ ਜੀ ਨੇ ਕੋਲ ਬੁਲਾਇਆ। ਕਹਿਣ ਲੱਗੇ ਬੇਟਾ, ਮੈਂ ਇਕ ਗੱਲ ਸੁਣੀ ਹੈ। ਹੱਥ ਜੋੜ ਕੇ ਕਹਿਣ ਲੱਗੇ, ਮਾਤਾ ਜੀ ਦੱਸੋ। ਕਹਿਣ ਲੱਗੇ, ਬੇਟਾ, ਤੂੰ ਚੋਰ ਨਹੀਂ, ਤੂੰ ਕਿਸੇ ਦੇ ਤਨ ਨੂੰ ਬੁਰੀ ਨਜ਼ਰ ਨਾਲ ਨਹੀਂ ਦੇਖਦਾ, ਤੂੰ ਕੋਈ ਪਾਪ ਨਹੀਂ ਕਰਦਾ, ਬਸ ਮੈਂ ਇਕ ਗੱਲ ਆਪਣੇ ਕੰਨਾਂ ਨਾਲ ਸੁਣੀ ਹੈ ਕਿ ਜਿਹੜੇ ਵੇਗਾਰੀ ਆਪਣੇ ਸਿਰ 'ਤੇ ਪੰਡਾਂ ਢੋਂਦੇ ਹਨ, ਤੂੰ ਉਹਨਾਂ ਦੀਆਂ ਪੰਡਾਂ ਆਪਣੇ ਸਿਰ 'ਤੇ ਚੁੱਕਦਾ ਹੈਂ। ਇੰਨੀ ਉੱਚੀ ਕੁਲ ਵਿਚ, ਇੰਨੇ ਚੰਗੇ ਘਰ ਵਿਚ, ਸਾਡੇ ਘਰ ਵਿਚ ਕਿਸੇ ਚੀਜ਼ ਦੀ ਕਮੀ ਹੈ ? ਤੂੰ ਵੇਗਾਰੀਆਂ ਦਾ ਭਾਰ ਕਿਉਂ ਢੋਂਦਾ ਪਿਆ ਹੈਂ ? ਹੱਥ ਜੋੜ ਕੇ ਕਿਹਾ, ਮਾਂ ਸੱਚ ਜਾਣੀ, ਜਦੋਂ ਮੈਂ ਰਸਤੇ ਵਿਚ ਕਿਸੇ ਬਜ਼ੁਰਗ ਦੇ ਸਿਰ 'ਤੇ ਚੁੱਕੀ ਹੋਈ ਪੰਡ ਦੇਖਦਾ ਹਾਂ, ਤਨ ਉਸ ਦਾ ਪਸੀਨੇ ਨਾਲ ਭਿੱਜਾ ਹੁੰਦਾ ਹੈ, ਸਾਹ ਉਸਦੇ ਤੇਜ਼-ਤੇਜ਼ ਚੱਲਦੇ ਹਨ ਤੇ ਮਾਂ, ਮੇਰੇ ਕੋਲੋਂ ਰਿਹਾ ਨਹੀਂ ਜਾਂਦਾ। ਚਿੱਤ ਕਰਦਾ ਹੈ ਕਿ ਮੈਂ ਕੁਝ ਸਮਾਂ ਇਸਦੀ ਪੰਡ ਆਪਣੇ ਸਿਰ 'ਤੇ ਚੁੱਕ ਲਵਾਂ, ਘੱਟੋ ਘੱਟ ਇਸਦੇ ਸਰੀਰ ਨੂੰ ਕੁਝ ਰਾਹਤ ਮਿਲ ਜਾਏ। ਮਾਂ ਨੇ ਕਿਹਾ ਕਿ ਬੇਟਾ, ਬਸ ਤੇਰੇ ਇਸੇ ਕੰਮ ਕਰਨ ਦੇ ਨਾਲ ਘਰ ਘਰ ਵਿਚ ਸਾਡੀ ਬਦਨਾਮੀ ਹੋਣ ਲੱਗ ਪਈ ਹੈ। ਭਾਈ ਸਾਹਿਬ ਚਰਨ ਫੜ ਕੇ ਕਹਿਣ ਲੱਗੇ ਮਾਂ, ਤੇਰੇ ਪੁੱਤਰ ਤਾਂ ਹੋਰ ਵੀ ਹਨ, ਮੈਂ ਵੀ ਤੇਰਾ ਪੁੱਤਰ ਹਾਂ। ਜੇ ਇਸ ਕਰਕੇ ਤੇਰੀ ਕੋਈ ਬਦਨਾਮੀ ਕਰਦਾ ਹੈ ਤਾਂ ਅੱਜ ਤੋਂ ਬਾਅਦ ਇਹ ਗੱਲ ਪੱਕੀ ਪੱਲੇ ਬੰਨ੍ਹ ਲੈ ਕਿ ਤੇਰੇ ਘਰ ਵਿਚ ਇਕ ਕਮਲਾ ਪੁੱਤਰ ਜੰਮ ਪਿਆ ਹੈ, ਜਿਸ ਕਮਲੇ ਨੂੰ ਪਤਾ ਕੁਝ ਨਹੀਂ। ਬਸ ਦੇਖ, ਜੇ ਇੰਨੇ ਪੁੱਤਰ ਸਿਆਣੇ ਹਨ ਤੇ ਇਕ ਕਮਲਾ ਜੰਮ ਪਿਆ ਹੈ ਤਾਂ ਇਸ ਕਮਲੇ ਨੂੰ ਬਰਦਾਸ਼ਤ ਕਰ ਲੈ।

ਜਦੋਂ ਕੋਈ ਰੱਬ ਦਾ ਪਿਆਰਾ ਬੰਦਗੀ ਵਾਲਾ ਅੱਗੇ ਨਿਕਲਣ ਲੱਗਦਾ ਹੈ ਤਾਂ ਸੱਚ ਜਾਣੋ, ਪਰਿਵਾਰ ਤੇ ਸੰਸਾਰ ਦੀ ਨਜ਼ਰ ਵਿਚ ਉਹ ਕਮਲਾ ਹੀ ਹੁੰਦਾ ਹੈ। ਸਤਿਗੁਰ ਦੀ ਕ੍ਰਿਪਾ ਨਾਲ ਕੁਝ ਸਮਾਂ ਨਿਕਲਿਆ ਹੈ। ਅਜੇ ਭਾਈ ਸਾਹਿਬ ਭਾਈ ਘਨੱਈਆ ਜੀ ਗੁਰੂ ਜੀ ਦੀ ਸ਼ਰਨ ਵਿਚ ਨਹੀਂ ਆਏ। ਬਚਪਨ ਤੋਂ ਮਾਲਕ ਨੇ ਇਹ ਦੈਵੀ ਗੁਣ ਦੇ ਦਿੱਤੇ। ਸਮਾਂ ਲੰਘਿਆ, ਪਿਤਾ ਜੀ ਦੇ ਨਾਲ ਕਾਫ਼ਲੇ ਵਿਚ ਜਾਣ ਲੱਗ ਪਏ। ਸੌਦਾਗਰ ਵਾਲੀ ਕਿਰਤ ਭਾਈ ਘਨੱਈਆ ਜੀ ਨੇ ਵੀ ਸਿਖ ਲਈ। ਉਹ ਸਮਾਂ ਆਇਆ ਜਦੋਂ ਪਿਤਾ ਜੀ ਨੂੰ ਮੌਤ ਦਾ ਸੱਦਾ ਆ ਗਿਆ। ਪਿਤਾ ਜੀ ਦੇ ਚਲਾਣੇ ਤੋਂ ਬਾਅਦ ਭਾਈ ਘਨੱਈਆ ਜੀ ਨੇ ਪਿਤਾ ਜੀ ਦਾ ਕੁਝ ਕੰਮ ਸਾਂਭਿਆ। ਆਪਣੇ ਭਰਾਵਾਂ ਤੋਂ ਵੱਡੇ ਹੋਣ ਕਰਕੇ ਇਹਨਾਂ ਨੇ ਪਿਤਾ ਜੀ ਵਾਲੀ

ਸੌਦਾਗਰੀ ਸੰਭਾਲ ਲਈ।

ਇਕ ਵਾਰੀ ਔਰੰਗਜ਼ੇਬ ਦੇ ਕਾਫ਼ਲੇ ਨਾਲ ਜਾਂਦੇ ਪਏ ਸਨ। ਉਸ ਸਮੇਂ ਗੁਰੂ ਨਾਨਕ ਦੇਵ ਜੀ ਦੀ ਜੋਤ ਦੇ ਮਾਲਕ ਹਨ ਗੁਰੂ ਤੇਗ਼ ਬਹਾਦਰ ਜੀ ਤੇ ਦਿੱਲੀ ਦੇ ਤਖ਼ਤ ਦਾ ਵਾਰਿਸ ਹੈ ਔਰੰਗਜ਼ੇਬ। ਇਹਨਾਂ ਫ਼ੌਜਾਂ ਦੀ ਰਸਦ ਢੋਣ ਦਾ ਇਹ ਕੰਮ ਕਰਦਾ ਸੀ ਸੌਦਾਗਰ ਪਰਿਵਾਰ। ਇਸ ਕਾਫ਼ਲੇ ਦੇ ਵਿਚ ਮੇਰੇ ਗੁਰੂ ਨਾਨਕ ਸਾਹਿਬ ਜੀ ਦਾ ਇਕ ਪਿਆਰਾ ਸਿੱਖ ਸੀ ਤੇ ਉਸ ਸਿੱਖ ਦਾ ਨਾਮ ਸੀ ਭਾਈ ਨਨੂਆ। ਦੇਖੋ ਜਦੋਂ ਸਮਾਂ ਆਉਂਦਾ ਹੈ ਤਾਂ ਉਦੋਂ ਮੇਰਾ ਮਾਲਕ ਮੇਹਰ ਕਰਦਾ ਹੈ। ਕਈ ਵਾਰੀ ਜੁੜਿਆਂ ਹੋਇਆਂ ਦੀ ਸੰਗਤ ਬਖ਼ਸ਼ ਦਿੰਦਾ ਹੈ ਤੇ ਉਸ ਜੁੜੇ ਹੋਏ ਦੀ ਸੰਗਤ ਕਰਕੇ ਸਾਰਾ ਜੀਵਨ ਪਲਟ ਜਾਂਦਾ ਹੈ। ਗੁਰੂ ਅਮਰਦਾਸ ਆਏ ਹਨ। ਕੀ ਉਹਨਾਂ ਨੂੰ ਪਤਾ ਨਹੀਂ ਸੀ ਗੁਰੂ ਨਾਨਕ ਸਾਹਿਬ ਜੀ ਦੇ ਘਰ ਦਾ। ਆਖ਼ਿਰ ਭਤੀਜਾ ਉਹਨਾਂ ਦਾ ਵਿਆਹਿਆ ਹੈ, ਸਮਝ ਤਾਂ ਹੋਵੇਗੀ ਪਰ ਸਮਾਂ ਆਉਣ ਤੋਂ ਪਹਿਲਾਂ ਬਾਬੇ ਦੇ ਦਰ 'ਤੇ ਨਹੀਂ ਸਨ ਆ ਸਕਦੇ। ਕੇਵਲ ਬੀਬੀ ਅਮਰੋ ਦੇ ਇਕ ਸ਼ਬਦ ਨੂੰ ਸੁਣ ਕੇ ਬਾਬਾ ਅਮਰਦਾਸ ਗੁਰੂ ਨਾਨਕ ਸਾਹਿਬ ਦੇ ਘਰ ਦੇ ਹੋ ਗਏ। ਭਾਈ ਘਨੱਈਆ ਜੀ ਕਾਫ਼ਲੇ ਦੇ ਨਾਲ ਤੁਰੇ ਜਾਂਦੇ ਹਨ। ਗੁਰੂ ਨਾਨਕ ਸਾਹਿਬ ਜੀ ਦਾ ਸਿੱਖ, ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦਾ ਰੋਜ਼ ਪਾਠ ਕਰਨ ਵਾਲਾ ਭਾਈ ਸਾਹਿਬ ਭਾਈ ਨਨੂਆ ਜੀ ਅੰਮ੍ਰਿਤ ਵੇਲੇ ਉੱਠੇ ਹਨ। ਇਹਨਾਂ ਨੇ ਇਸ਼ਨਾਨ ਕੀਤਾ ਤੇ ਚੌਂਕੜਾ ਮਾਰ ਕੇ ਬੈਠ ਗਏ। ਪਹਿਲਾਂ ਤਾਂ ਗੁਰੂ ਦੇ ਬਖ਼ਸ਼ੇ ਹੋਏ ਉਸ ਮੰਤਰ ਦਾ ਅੰਤਰ-ਆਤਮੇ ਉਸਨੇ ਧਿਆਨ ਟਿਕਾਇਆ। ਪਰਤ ਕੇ ਨੇਤਰ ਬੰਦ ਹਨ ਤੇ ਆਪਣੀ ਰਸਨਾ ਤੋਂ ਬਾਣੀ ਸ਼ੁਰੂ ਕਰ ਦਿੱਤੀ। ਭਾਈ ਘਨੱਈਆ ਜੀ ਇਹਨਾਂ ਦੇ ਕੋਲ ਬੈਠੇ ਹਨ। ਅਜੇ ਤੱਕ ਇਹਨਾਂ ਨੂੰ ਕੋਈ ਪਤਾ ਨਹੀਂ ਸੀ ਕਿ ਗੁਰੂ ਨਾਨਕ ਸਾਹਿਬ ਜੀ ਦਾ ਘਰ ਕਿੱਥੇ ਹੈ, ਬਾਣੀ ਕੀ ਚੀਜ਼ ਹੈ, ਸ਼ਬਦ ਕੀ ਚੀਜ਼ ਹੈ, ਕੀਰਤਨ ਕਿਸ ਦਾ ਕਰਨਾ ਹੈ। ਹਾਂ, ਇੰਨਾ ਜ਼ਰੂਰ ਸੀ ਕਿ ਅੰਦਰ ਦੀ ਕੋਮਲਤਾ, ਅੰਦਰ ਦੇ ਪਰਉਪਕਾਰ ਦੀ ਬਿਰਤੀ, ਅੰਦਰ ਸਾਂਈਂ ਦੀ ਰਹਿਮਤ ਵਰਤਦੀ ਸੀ। ਭਾਈ ਨਨੂਆ ਜੀ ਨੇ ਆਪਣੀ ਰਸਨਾ ਤੋਂ ਸ਼ਬਦ ਸ਼ੁਰੂ ਕੀਤਾ-

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

ਹਕੀਕਤ ਇਹ ਹੈ ਕਿ ਭਾਈ ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸੁਣ ਕੇ ਮੇਰੇ ਸੱਚੇ ਪਾਤਿਸ਼ਾਹ ਜੀ ਦੇ ਦਰ ਦੇ ਹੋ ਕੇ ਰਹਿ ਗਏ ਸਨ।

ਮੈਂ ਕੁਝ ਸ਼ਬਦ ਆਪ ਜੀ ਦੇ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ, ਜਿਨ੍ਹਾਂ ਨੂੰ ਸੁਣ ਕੇ ਭਾਈ ਘਨੱਈਆ ਜੀ ਮੇਰੇ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਆ ਗਏ। ਪੜ੍ਹਦੇ ਸੁਣਦੇ ਤਾਂ ਆਪਾਂ ਵੀ ਬੜੀ ਵਾਰੀ ਹਾਂ, ਪਰ ਪਿਆਰਿਉ ! ਸੁਣ ਕੇ ਚਰਨਾਂ ਦਾ ਭੰਵਰਾ ਕੋਈ ਭਾਈ ਘਨੱਈਆ ਜੀ ਵਰਗਾ ਟਾਵਾਂ-ਟਾਵਾਂ ਬਣਦਾ ਹੈ। ਜਦੋਂ ਭਾਈ ਨਨੂਏ ਨੇ ਸ਼ਬਦ ਸ਼ੁਰੂ ਕੀਤਾ ਕਿ

*ਸਾਧੋ ਮਨ ਕਾ ਮਾਨੁ ਤਿਆਗਉ॥*

*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ ੧ ॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ ੨ ॥ ੧ ॥*

(ਅੰਗ ੨੧੯)

ਪਹਿਲਾ ਸ਼ਬਦ ਕੰਨਾਂ ਵਿਚ ਪਿਆ ਤਾਂ ਭਾਈ ਘਨੱਈਆ ਜੀ ਹੋਰ ਨੇੜੇ ਹੋ ਕੇ ਬੈਠ ਗਏ। ਇੰਝ ਲੱਗਾ ਕਿ ਇਹਨਾਂ ਸ਼ਬਦਾਂ ਵਿਚ ਮੈਨੂੰ ਕੋਈ ਆਵਾਜ਼ ਮਾਰ ਕੇ ਖਿੱਚ ਰਿਹਾ ਹੈ ਕਿ ਭਾਈ ਘਨੱਈਆ, ਕਿਹੜੇ ਕਾਫ਼ਲਿਆਂ ਵਿਚ ਤੁਰਿਆ ਫਿਰਦਾ ਹੈਂ, ਮੈਂ ਤਾਂ ਤੇਰਾ ਆਪਣਾ ਇਕ ਕਾਫ਼ਲਾ ਤਿਆਰ ਕਰਨ ਲਈ ਬੈਠਾ ਹਾਂ। ਉਸ ਤੋਂ ਬਾਅਦ ਭਾਈ ਸਾਹਿਬ ਸ਼ਬਦ ਪੜ੍ਹੀ ਗਏ। ਜਦੋਂ ਇਹਨਾਂ ਬਚਨਾਂ 'ਤੇ ਆਏ ਕਿ

*ਜਗਤ ਮੈ ਝੂਠੀ ਦੇਖੀ ਪ੍ਰੀਤਿ ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ ਰਹਾਉ ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥*
*ਅੰਤਿ ਕਾਲ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥ ੧ ॥*
*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥ ੨ ॥*

(ਅੰਗ ੫੩੬)

ਇਹ ਸ਼ਬਦ ਸੁਣਕੇ ਕਿਹਾ ਮਨਾ, ਅਸੀਂ ਕਿਹੜੇ ਸੰਸਾਰ ਦੀਆਂ ਪੰਡਾਂ ਪਏ ਚੁੱਕਦੇ ਹਾਂ। ਇਥੇ ਪੰਡਾਂ ਦਾ ਅਰਥ ਮੋਹ ਦੀਆਂ ਪੰਡਾਂ, ਦੁਨੀਆਂ ਦੇ ਪਦਾਰਥਾਂ ਦੀਆਂ ਪੰਡਾਂ। ਦੇਖ ਮਨਾ, ਇਹ ਬੰਦਾ ਆਪਣੀ ਰਸਨਾ ਤੋਂ ਕੀ ਤੈਨੂੰ ਕਹਿ ਰਿਹਾ ਹੈ ਕਿ ਦੁਨੀਆਂ ਦੇ ਲੋਕੋ ! ਸੰਸਾਰ ਦੀ ਪ੍ਰੀਤ ਝੂਠੀ ਹੈ। ਚਾਹੇ ਪੁੱਤਰ ਹੈ, ਚਾਹੇ ਬਾਪ ਹੈ, ਚਾਹੇ ਧੀਆਂ ਹਨ, ਚਾਹੇ ਧਨ ਪਦਾਰਥ ਹਨ, ਸਭ ਕੁਝ ਬਿਨਸ ਜਾਣਾ ਹੈ, ਪਰ ਭਵਜਲ ਉਹ ਪਾਰ ਤਰੇਗਾ ਜੋ ਰੱਬ ਦੇ ਗੀਤ ਗਾਏਗਾ।

ਇਹਨਾਂ ਦੇ ਕੰਨਾਂ ਵਿਚ ਤੀਸਰਾ ਸ਼ਬਦ ਪਿਆ-

*ਮਨ ਰੇ ਕਹਾ ਭਇਓ ਤੈ ਬਉਰਾ ॥*
*ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥*

(ਅੰਗ ੨੨੦)

ਜਦੋਂ ਸ਼ਬਦ ਇਹ ਕੰਨਾਂ ਵਿਚ ਪਿਆ ਕਿ-

*ਰੇ ਨਰ ਇਹ ਸਾਚੀ ਜੀਅ ਧਾਰਿ॥*

*ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥*

(ਅੰਗ ੬੩੩)

ਕੰਨਾਂ ਵਿਚ ਆਵਾਜ਼ ਪਈ ਕਿ ਸੰਸਾਰ ਸੁਪਨੇ ਦੀ ਤਰ੍ਹਾਂ ਹੈ। ਹੇ ਮੇਰੇ ਮਨਾ ! ਆਪਣੀ ਜਿੰਦ ਵਿਚ ਪੱਕੀ ਤਰ੍ਹਾਂ ਇਹ ਗੱਲ ਧਾਰ ਲੈ ਕਿ ਇਸਦੇ ਬਿਨਸਦਿਆਂ ਕੋਈ ਦੇਰੀ ਨਹੀਂ ਲੱਗਣੀ। ਭਾਈ ਸਾਹਿਬ ਭਾਈ ਘਨੱਈਆ ਜੀ ਕੰਬ ਗਏ ਕਿ ਮਨਾ ! ਤੈਨੂੰ ਸਾਧੂਆਂ ਦਾ ਬਚਨ ਪੁਕਾਰ ਪੁਕਾਰ ਕੇ ਕੁਝ ਕਹਿ ਰਿਹਾ ਹੈ। ਭਾਈ ਨਨੂਆ ਜੀ ਅਗਲਾ ਸ਼ਬਦ ਪੜ੍ਹ ਰਹੇ ਸਨ-

*ਪ੍ਰੀਤਮ ਜਾਨਿ ਲੇਹੁ ਮਨ ਮਾਹੀ॥*

*ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥ ੧ ॥ ਰਹਾਉ॥*

*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*

*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥ ੧ ॥*

*ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥*

*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥ ੨ ॥*

*ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ॥*

*ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥*

(ਅੰਗ ੬੩੪)

ਜਦੋਂ ਇਹ ਸ਼ਬਦ ਸੁਣਿਆ ਤਾਂ ਭਾਈ ਘਨੱਈਆ ਜੀ ਦਾ ਅੰਦਰ ਕਹਿੰਦਾ ਹੈ, ਮਨਾ ! ਤੂੰ ਤਾਂ ਅੰਤਲੇ ਸਮੇਂ ਤੁਰਨ ਵਾਲੇ ਹਰਿ ਜੀ ਨੂੰ ਅਜੇ ਇਕੱਤਰ ਹੀ ਨਹੀਂ ਕੀਤਾ। ਤੇਰੇ ਕੋਲ ਤਾਂ ਨਾਮ ਦੀ ਪੂੰਜੀ ਨਹੀਂ। ਭਾਈ ਨਨੂਆ ਜੀ ਨੇ ਨਾਲ ਇਹ ਵੀ ਸ਼ਬਦ ਪੜ੍ਹੇ-

*ਮਨ ਰੇ ਕਉਨੁ ਕੁਮਤਿ ਤੈ ਲੀਨੀ॥*

*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥ ੧ ॥ ਰਹਾਉ॥*

*ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥*

*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥ ੧ ॥*

*ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥*

*ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥*

(ਅੰਗ ੬੩੧)

ਜਦੋਂ ਇਹ ਸ਼ਬਦ ਸੁਣੇ ਕਿ

*ਮਨ ਕੀ ਮਨ ਹੀ ਮਾਹਿ ਰਹੀ॥*
*ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ॥*

(ਅੰਗ ੬੩੧)

ਤਾਂ ਭਾਈ ਸਾਹਿਬ ਭਾਈ ਘਨੱਈਆ ਜੀ ਇਕੋ ਦੱਮ ਸੁਚੇਤ ਹੋ ਗਏ। ਵਾਹ ਮਨਾ ! ਤੂੰ ਅਜੇ ਤੱਕ ਰੱਬ ਨੂੰ ਜੱਪਿਆ ਨਹੀਂ। ਤੇਰੀਆਂ ਮਨ ਦੀਆਂ ਗੱਲਾਂ ਮਨ ਵਿਚ ਹੀ ਰਹਿ ਗਈਆਂ। ਸਾਈਂ ਦਾ ਚਿੰਤਨ ਤੂੰ ਕੀਤਾ ਨਹੀਂ। ਸਾਰੀ ਬਾਣੀ ਭਾਈ ਨਨੂਏ ਨੇ ਪੜ੍ਹੀ ਤੇ ਕਹਿੰਦੇ ਹਨ ਜਦੋਂ ਉਹ ਹਜ਼ੂਰ ਦੇ 57ਵੇਂ ਸਲੋਕਾਂ 'ਤੇ ਪਹੁੰਚੇ ਤੇ ਬਚਨ ਪੜ੍ਹੇ-

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ॥*

(ਅੰਗ ੧੪੨੬)

ਤਾਂ ਭਾਈ ਘਨੱਈਆ ਜੀ ਦਾ ਅੰਦਰ ਕੰਬ ਗਿਆ ਕਿ ਗੋਬਿੰਦ ਦੇ ਗੁਣ ਤਾਂ ਗਾਏ ਨਹੀਂ ਤੇ ਜਨਮ ਅਕਾਰਥ ਚਲਾ ਜਾਏਗਾ। ਜਦੋਂ ਸ਼ਬਦਾਂ ਵਿਚ ਪੜ੍ਹਦੇ ਗਏ ਕਿ ਦੇਖ-

*ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥*
*ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥*

(ਅੰਗ ੧੪੨੯)

ਭਾਈ ਸਾਹਿਬ ਨੂੰ ਇੰਝ ਪ੍ਰਤੀਤ ਹੋਇਆ ਕਿ ਜਗਤ ਦੀ ਗੱਲ ਨਹੀਂ, ਇਹ ਤਾਂ ਮੇਰੇ ਸਰੀਰ ਦੀ ਗੱਲ ਹੈ, ਸਰੀਰ ਮੇਰਾ ਰੇਤ ਦੀ ਤਰ੍ਹਾਂ ਕਿਰਨ ਵਾਲਾ ਹੈ। ਜਦੋਂ ਉਹਨਾਂ ਨੇ ਇਹ ਸਲੋਕ ਪੜ੍ਹਿਆ ਕਿ -

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥*

(ਅੰਗ ੧੪੨੭)

ਤਾਂ ਇੰਝ ਪ੍ਰਤੀਤ ਹੋਇਆ ਕਿ ਮੈਂ ਕਿਤੇ ਜਾਗਦਾ ਹੋਇਆ ਸੁਪਨਾ ਤਾਂ ਨਹੀਂ ਦੇਖਦਾ ਪਿਆ। ਜਦੋਂ ਭਾਈ ਨਨੂਏ ਨੇ ਇਹ ਸ਼ਬਦ ਪੜ੍ਹੇ-

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥*

(ਅੰਗ ੧੪੨੭)

ਇੰਝ ਭਾਸਿਆ ਕਿ ਮੇਰਾ ਸਰੀਰ ਵੀ ਬੁਲਬੁਲੇ ਦੀ ਤਰ੍ਹਾਂ ਹੈ। ਸੁਆਸਾਂ ਦੀ ਹਵਾ ਵਿਚ ਆਈ ਹੈ ਤੇ ਜਦੋਂ ਹਵਾ ਵਿਚੋਂ ਨਿਕਲ ਗਈ ਤਾਂ ਇਸ ਪਾਣੀ ਨੇ ਪਾਣੀ ਵਿਚ ਜਾ ਮਿਲਣਾ

ਹੈ। ਜਦੋਂ ਉਹ ਸਲੋਕਾਂ ਵਿਚ ਇਥੋਂ ਤੱਕ ਪਹੁੰਚ ਗਏ ਹਨ ਕਿ-

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥*

(ਅੰਗ ੧੪੨੬)

ਜਦੋਂ ਇਹ ਸਲੋਕ ਸੁਣਦੇ ਗਏ ਤਾਂ ਭਾਈ ਸਾਹਿਬ ਭਾਈ ਘਨੱਈਆ ਜੀ ਅੰਦਰੋਂ ਟਿੱਕ ਗਏ। ਅੱਗੇ ਕੇਵਲ ਹੱਥੀਂ ਕਾਰ ਕਰਦੇ ਸਨ, ਅੱਜ ਮੇਰੇ ਬਾਬੇ ਨੇ ਆਤਮਾ ਦੀ ਖ਼ੁਰਾਕ ਇਹਨਾਂ ਤੱਕ ਬਾਣੀ ਵੀ ਪਹੁੰਚਾ ਦਿੱਤੀ। ਜਦੋਂ ਭਾਈ ਨਨੂਆ ਜੀ ਅਖ਼ੀਰਲੇ ਬਚਨਾਂ 'ਤੇ ਪਹੁੰਚ ਗਏ ਕਿ-

*ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*

ਭਾਈ ਸਾਹਿਬ ਨੂੰ ਇੰਝ ਭਾਸਿਆ ਕਿ ਇੰਝ ਲੱਗਦਾ ਹੈ ਕਿ ਇਹ ਬਚਨ ਕਹਿਣ ਵਾਲਾ ਕਹਿ ਰਿਹਾ ਹੈ ਕਿ ਜਿਹੜੇ ਪੈਦਾ ਹੋਏ ਹਨ, ਉਹ ਬਿਨਸ ਗਏ ਹਨ। ਕਿੰਨੀ-ਕੁ ਦੇਰ ਤੱਕ ਤੂੰ ਟਿੱਕਣਾ ਹੈ। ਅੱਜ ਜਾਂ ਕੱਲ ਮੌਤ ਨੇ ਤੈਨੂੰ ਵੀ ਆਪਣਾ ਗ੍ਰਾਸ ਬਣਾ ਲੈਣਾ ਹੈ।

*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥*

ਮਨ ਨੇ ਕਿਹਾ ਕਿ ਜਿਸ ਕਾਫ਼ਲੇ ਨਾਲ ਤੂੰ ਤੁਰਿਆ ਜਾਂਦਾ ਹੈਂ, ਇਹ ਵੀ ਤਾਂ ਜੰਜਾਲ ਵਿਚ ਪਿਆ ਹੈਂ। ਭਾਈ ਨਨੂਆ ਜੀ ਪੜ੍ਹੀ ਗਏ ਤੇ ਉਹਨਾਂ ਦੀਆਂ ਅੱਖਾਂ ਵਿਚ ਬੈਰਾਗ ਦਾ ਨੀਰ ਕਿ-

*ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥*
*ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥*

ਅਖ਼ੀਰ 'ਤੇ ਜਦੋਂ ਸਲੋਕ ਇਹ ਕੰਨਾਂ ਵਿਚ ਪਏ-

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥*

ਤਾਂ ਅੰਦਰੋਂ ਆਵਾਜ਼ ਆਈ ਕਿ ਮਨਾ ! ਅਜੇ ਤੱਕ ਤੂੰ ਬੋਲ ਸੁਣੇ ਸਨ ਜਗਤ ਝੂਠਾ ਹੈ, ਜਗਤ ਸੁਪਨਾ ਹੈ, ਸਰੀਰ ਨੇ ਬਿਨਸ ਜਾਣਾ ਹੈ ਤੇ ਜਿਹੜਾ ਇਹ ਬਚਨ ਕਰਦਾ ਪਿਆ ਹੈ, ਇਹ ਤਾਂ ਡਿੱਗਦੇ ਹੋਏ ਮਨ ਨੂੰ ਸਹਾਰਾ ਪਿਆ ਦਿੰਦਾ ਹੈ। ਸਭ ਕੁਝ ਚਲਾ ਜਾਏਗਾ ਪਰ ਰਹੇਗਾ ਇਕ ਰੱਬ ਦਾ ਨਾਮ ਤੇ ਦੂਜਾ ਨਾਮ ਨੂੰ ਜਪਾਉਣ ਵਾਲਾ ਸਾਧੂ ਰਹੇਗਾ। ਤੀਸਰਾ ਉਸ ਗੁਰੂ ਦੀ ਰਹਿਮਤ ਰਹੇਗੀ, ਜਿਹੜਾ ਨਾਮ ਦਾ ਦਾਤਾ ਹੈ।

*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥*

(ਅੰਗ ੧੪੨੯)

ਭਾਈ ਸਾਹਿਬ ਦੇ ਅੰਦਰੋਂ ਇਹ ਹੂਕ ਨਿਕਲੀ ਕਿ ਤੂੰ ਕਿਹੜਾ ਗੁਰਮੰਤਰ ਜੱਪਦਾ ਹੈਂ ?

ਤੇਰੇ ਕੋਲ ਗੁਰਮੰਤਰ ਹੈ ? ਅਖ਼ੀਰਲਾ ਸਲੋਕ ਪੜ੍ਹ ਕੇ ਜਦੋਂ ਭਾਈ ਨਨੂਏ ਨੇ ਭੋਗ ਪਾਇਆ ਤਾਂ ਸ਼ਬਦ ਸੀ--

*ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ॥*

ਪ੍ਰਮਾਤਮਾ ਦਾ ਨਾਮ ਜਿਸਨੇ ਆਪਣੇ ਹਿਰਦੇ ਵਿਚ ਪਕੜ ਲਿਆ ਤਾਂ ਨਾਮ ਦੇ ਬਰਾਬਰ ਹੋਰ ਕੋਈ ਨਹੀਂ।

*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥*

(ਅੰਗ ੧੪੨੯)

ਇਕ ਭਰੋਸਾ ਬੱਝ ਗਿਆ ਕਿ ਜਿਸਦਾ ਸਿਮਰਨ ਕਰਨ ਦੇ ਨਾਲ ਸੰਕਟ ਕੱਟੇ ਜਾਂਦੇ ਹਨ, ਸਾਈਂ ਦੇ ਦਰਸ਼ਨ ਹੁੰਦੇ ਹਨ, ਮੈਂ ਇਸ ਗੁਰਮੁਖ ਦੇ ਚਰਨ ਫੜਾਂ ਤੇ ਆਖਾਂ ਕਿ ਮੈਨੂੰ ਇਕ ਵਾਰੀ ਤਾਂ ਮਿਲਾ ਦੇ ਉਸ ਨੂੰ, ਜਿਹੜਾ ਇੰਨੀਆਂ ਸੱਚੀਆਂ ਗੱਲਾਂ ਤੈਨੂੰ ਸੁਣਾ ਗਿਆ ਹੈ।

ਭਾਈ ਨਨੂਏ ਨੇ ਪਾਠ ਦਾ ਭੋਗ ਪਾਇਆ। ਭਾਈ ਘਨੱਈਆ ਜੀ ਕੋਲ ਬੈਠੇ ਮਾਨੋਂ ਪੱਥਰ ਹੋ ਗਏ। ਬਾਣੀ ਸੁਣ ਕੇ ਅੰਦਰ ਟਿਕ ਗਿਆ। ਭਾਈ ਨਨੂਆ ਜੀ ਨੇ ਭੋਗ ਪਾ ਕੇ ਅਰਦਾਸ ਕੀਤੀ। ਭਾਈ ਘਨੱਈਆ ਜੀ ਦੇ ਅੰਦਰੋਂ ਇਕੋ ਦੱਮ ਬੈਰਾਗ ਦੀ ਤਾਂਘ ਉੱਠੀ, ਨੇਤਰਾਂ ਵਿਚ ਜਲ ਭਰ ਕੇ ਕਹਿਣ ਲੱਗੇ - ਗੋਬਿੰਦ ਜੀ ਕੇ ਮਿਲਨੇ ਕੀ ਰੀਤ ਬਤਾਉ ਤੇ ਜੋ ਕੁਝ ਤੁਸੀਂ ਆਪਣੀ ਰਸਨਾ ਤੋਂ ਗਾਉਂਦੇ ਪਏ ਸੀ ਇਹਨਾਂ ਬਚਨਾਂ ਨੂੰ ਸੁਣ ਕੇ ਮੈਨੂੰ ਇੰਝ ਭਾਸਿਆ ਹੈ ਕਿ ਮੌਤ ਬਿਲਕੁਲ ਨੇੜੇ ਹੈ। ਮੈਨੂੰ ਇੰਝ ਪ੍ਰਤੀਤ ਹੋਇਆ ਹੈ ਕਿ ਅਸੀਂ ਦੁਨੀਆਂ ਦੇ ਜੰਜਾਲ ਵਿਚ ਗ੍ਰਸੇ ਹੋਏ ਹਾਂ। ਕ੍ਰਿਪਾ ਕਰਕੇ ਮੈਨੂੰ ਦੱਸੋ ਕਿ ਗੋਬਿੰਦ ਕਿਵੇਂ ਮਿਲ ਸਕਦਾ ਹੈ ?

ਭਾਈ ਨਨੂਏ ਨੇ ਇਕ ਬਚਨ ਕਿਹਾ। ਕਹਿਣ ਲੱਗੇ ਸੱਜਣਾ ! ਇਹ ਮੇਰੇ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਉਸ ਦੇ ਨੌਂਵੇਂ ਵਾਰਿਸ ਹਨ ਗੁਰੂ ਤੇਗ਼ ਬਹਾਦਰ ਜੀ। ਉਹਨਾਂ ਦੀ ਰਸਨਾ ਤੋਂ ਉਚਾਰਨ ਕੀਤੇ ਹੋਏ ਇਹ ਬਚਨ ਹਨ ਤੇ ਮੈਂ ਉਹਨਾਂ ਦੇ ਬਚਨ ਰੋਜ਼ ਨੇਮ ਨਾਲ ਪੜ੍ਹਦਾ ਹਾਂ ਤੇ ਇਸ ਕਰਕੇ ਪੜ੍ਹਦਾ ਹਾਂ ਕਿ ਮੌਤ ਬਿਲਕੁਲ ਨੇੜੇ ਦਿੱਸਦੀ ਹੈ। ਭਾਈ ਸਾਹਿਬ ਕਹਿਣ ਲੱਗੇ ਕਿ ਗੁਰੂ ਤੇਗ਼ ਬਹਾਦਰ ਜੀ ਕਿੱਥੇ ਹਨ ? ਭਾਈ ਨਨੂਏ ਨੇ ਕਿਹਾ, ਇਨ੍ਹੀਂ ਦਿਨੀਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਹਨ। ਭਾਈ ਘਨੱਈਆ ਜੀ ਕਾਫ਼ਲੇ ਨੂੰ ਛੱਡ ਕੇ ਇਕ ਪਾਸੇ ਹੋ ਗਏ। ਪਹਿਲਾਂ ਜੰਗਲ ਨੂੰ ਤੁਰੇ। ਚਿੱਤ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਪਾਉਣਾ ਹੈ। ਇਹ ਸੰਸਾਰ ਬਿਨਸਨਹਾਰ ਹੈ। ਤੁਰ ਪਏ, ਅੰਦਰੋਂ ਇਕੋ ਤੜਪ ਸੀ ਤੇ ਉਸ ਤੜਪ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਬਿਆਨ ਕੀਤਾ ਹੈ।

ਪਿਆਰਿਉ ! ਅੰਦਰ ਦੇ ਬੈਰਾਗ ਤੋਂ ਬਿਨਾਂ ਕਦੀ ਵੀ ਸਾਈਂ ਦਾ ਮਿਲਾਪ ਨਹੀਂ। ਸੰਤ ਰਤਨ ਮਾਲ ਵਿਚ ਇਹ ਵੀ ਲਿਖਿਆ ਹੈ ਕਿ ਕਾਫ਼ਲੇ ਨੂੰ ਛੱਡਕੇ ਜੰਗਲ ਵਿਚ ਚਲੇ ਗਏ, ਪਰ ਅੰਦਰ ਦੀ ਅਵਸਥਾ ਇਹ ਸੀ ਕਿ ਜੋ ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ ਹੈ ਕਿ

*ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥*

ਜਿਸਨੂੰ ਸਾਈਂ ਬਿਰਹਾ ਦੇ ਸੱਪ ਦਾ ਡੰਗ ਮਰਵਾ ਦੇਵੇ ਪਿਆਰਿਉ, ਤਾਂ ਉਸ ਉੱਪਰ ਕੋਈ ਗੱਲ ਅਸਰ ਨਹੀਂ ਕਰਦੀ। ਜੇ ਭਾਈ ਸਾਹਿਬ ਘਨੱਈਆ ਜੀ ਨੂੰ ਇਹ ਕਹਿ ਦੇਈਏ ਕਿ ਤੁਹਾਡੇ ਪਿਤਾ ਸੌਦਾਗਰ ਹਨ, ਤੁਹਾਡੇ ਘਰ ਧਨ ਦੀ ਕਮੀ ਨਹੀਂ, ਤਾਂ ਵੀ ਦੁਨੀਆਂ ਦਾ ਕੋਈ ਵੀ ਸ਼ਬਦ ਉਹਨਾਂ 'ਤੇ ਅਸਰ ਨਹੀਂ ਕਰਦਾ ਪਿਆ, ਕਿਉਂਕਿ ਉਹਨਾਂ ਦੇ ਅੰਦਰ ਇਕੋ ਤੜਪ ਹੈ ਗੋਬਿੰਦ ਜੀ ਨੂੰ ਪਾਉਣ ਦੀ। ਮਾਨੋ ਉਹਨਾਂ ਦੀ ਅਵਸਥਾ ਹੈ-

*ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥*

(ਅੰਗ ੧੩੬੮)

ਭਾਈ ਘਨੱਈਆ ਜੀ ਜੰਗਲ ਦੇ ਰੁੱਖਾਂ ਵਿਚ ਵਿਚਰਦੇ ਪਏ ਹਨ, ਪਰ ਅੰਦਰ ਦੀ ਤੜਪ ਹੈ ਗੋਬਿੰਦ ਜੀ ਨੂੰ ਪਾਉਣ ਦੀ।

*ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥*
*ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ॥*
*ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ॥*

ਜਿਵੇਂ ਚਾਤ੍ਰਿਕ ਜੰਗਲ ਵਿਚ ਟਾਹਣੀ-ਟਾਹਣੀ, ਪੱਤੇ-ਪੱਤੇ ਕੋਲੋਂ ਨਿਕਲਦਾ ਹੈ। ਕਿਸ ਲਈ? ਕਿਤੇ ਪਾਣੀ ਦੀ ਬੂੰਦ ਮਿਲ ਜਾਏ ਤੇ ਸੌਦਾਗਰਾਂ ਦਾ ਬੱਚਾ ਆਪਣੇ ਸਾਈਂ ਨੂੰ ਪਾਉਣ ਲਈ ਤਰਲੇ ਕਰਦਾ ਹੈ। ਕਹਿਣ ਲੱਗੇ-

*ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ॥*

(ਅੰਗ ੧੩੬੨)

ਭਾਈ ਸਾਹਿਬ ਵਿਚਰਦੇ ਪਏ ਹਨ। ਇਥੇ ਇਹਨਾਂ ਬਾਰੇ ਇਹ ਵੀ ਕਿਹਾ ਜਾਂਦਾ ਹੈ ਕਿ ਸੰਤ ਬੰਸ ਨਾਮ ਦਾ ਇਕ ਆਦਮੀ ਮਿਲਿਆ ਹੈ। ਉਹਨਾਂ ਨੇ ਇਕ ਸ਼ਬਦ ਕਿਹਾ ਕਿ ਜੰਗਲ ਵਿਚ ਕਿੱਥੇ ਬੈਠਾ ਹੈਂ ? ਇਥੇ ਕਿੱਥੇ ਢੂੰਡਣ ਤੁਰਿਆ ਹੈਂ ? ਚਲਾ ਜਾ ਆਨੰਦਪੁਰ ਸਾਹਿਬ ਦੀ ਧਰਤੀ 'ਤੇ। ਗੋਬਿੰਦ ਦੇ ਗੀਤ ਸੁਣ ਕੇ ਤੇਰੇ ਅੰਦਰ ਗੋਬਿੰਦ ਨੂੰ ਮਿਲਣ ਦੀ ਤੜਪ ਪੈਦਾ ਹੋਈ ਹੈ। ਜੇ ਗੋਬਿੰਦ ਨੂੰ ਪਾਉਣਾ ਹੈ ਤਾਂ ਗੋਬਿੰਦ ਲੋਕਾਂ ਦੀ ਸੰਗਤ ਵਿਚ ਚਲਾ ਜਾ।

ਆਨੰਦਪੁਰ ਸਾਹਿਬ ਦੀ ਧਰਤੀ 'ਤੇ ਭਾਈ ਸਾਹਿਬ ਭਾਈ ਘਨੱਈਆ ਜੀ ਆ ਰਹੇ ਹਨ। ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਭਾਈ ਘਨੱਈਆ ਜੀ ਆਏ ਹਨ ਤੇ ਇੰਞ ਪ੍ਰਤੀਤ ਹੁੰਦਾ ਹੈ ਕਿ ਜਿਉਂ ਜਿਉਂ ਕਦਮ ਪੁੱਟਦੇ ਹਨ ਗੁਰੂ ਦਰਬਾਰ ਵੱਲ, ਤਿਉਂ ਤਿਉਂ ਅੰਦਰ ਨੂੰ ਠੰਢ ਪੈਂਦੀ ਹੈ, ਮਾਨੋ ਅੰਦਰ ਬੋਲਦਾ ਹੈ ਕਿ ਜਿਸ ਥਾਂ 'ਤੇ ਤੂੰ ਜਾਣਾ ਸੀ, ਤੇਰਾ ਸਹੀ ਟਿਕਾਣਾ ਆ ਗਿਆ ਹੈ।

ਸਾਹਿਬ ਗੁਰੂ ਤੇਗ ਬਹਾਦਰ ਜੀ ਆਪਣੇ ਦਰਬਾਰ ਵਿਚ ਬੈਠੇ ਹਨ। ਭਾਈ ਸਾਹਿਬ

ਭਾਈ ਘਨੱਈਆ ਜੀ ਦੇ ਨੇਤਰਾਂ ਨੇ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕੀਤੇ। ਜਦੋਂ ਦਰਸ਼ਨ ਕੀਤੇ ਤਾਂ ਅੰਦਰ ਨੇ ਕਿਹਾ ਕਿ ਤੇਰਾ ਸਹੀ ਟਿਕਾਣਾ ਆ ਗਿਆ ਹੈ। ਭਾਈ ਘਨੱਈਆ ਜੀ ਨੇ ਸਾਹਿਬ ਦੇ ਚਰਨਾਂ ਵਿਚ ਮੱਥਾ ਟੇਕ ਦਿੱਤਾ। ਜਦੋਂ ਮਸਤਕ ਟਿੱਕਿਆ ਤਾਂ ਇੰਞ ਲੱਗਾ ਜਿਵੇਂ ਸਿਰ ਤੋਂ ਪੈਰਾਂ ਤੱਕ ਉਹਨਾਂ ਦੇ ਅੰਦਰ ਕਿਸੇ ਨੇ ਨਵੀਂ ਬਿਜਲੀ ਦੌੜਾ ਦਿੱਤੀ ਹੋਵੇ। ਇਥੇ ਪ੍ਰਿੰਸੀਪਲ ਸਤਬੀਰ ਸਿੰਘ ਨੇ ਇਹ ਗੱਲ ਲਿਖੀ ਹੈ ਕਿ ਦ਼ਰਸ਼ਨ ਕਰਨ ਤੋਂ ਬਾਅਦ ਸੇਵਾ ਵਿਚ ਭਾਈ ਘਨੱਈਆ ਜੀ ਤਤਪਰ ਹੋਏ। ਉਹਨਾਂ ਨੇ ਸੇਵਾ 'ਦਾ ਜ਼ਿਕਰ ਕਰਦਿਆਂ ਸ਼ਬਦ ਕਹੇ ਹਨ ਕਿ ਹਜ਼ੂਰ ਨੇ ਇਹਨਾਂ ਤੋਂ ਪਾਣੀ ਦੀ ਗਾਗਰ ਮੰਗਾਈ। ਆਪਣੇ ਚਰਨਾਂ 'ਤੇ ਪਾਣੀ ਪਾਇਆ ਤੇ ਕਿਹਾ ਫਿਰ ਪਰਤ ਕੇ ਪਾਣੀ ਲਿਆਉ। ਪਾਣੀ ਲੈ ਕੇ ਫਿਰ ਆਏ। ਹਜ਼ੂਰ ਨੇ ਚਰਨਾਂ 'ਤੇ ਪਾਣੀ ਡੋਲ ਕੇ ਕਿਹਾ ਹੋਰ ਪਾਣੀ ਲੈ ਕੇ ਆਉ। ਉਹਨਾਂ ਦੀ ਲਿਖਤ ਮੁਤਾਬਿਕ ਤਿੰਨ ਮਹੀਨੇ ਗੁਰੂ ਚਰਨਾਂ ਲਈ ਪਾਣੀ ਲਿਆਉਂਦੇ ਰਹੇ ਤੇ ਸਾਹਿਬ ਗੁਰੂ ਤੇਗ਼ ਬਹਾਦਰ ਜੀ ਨੇ ਦੇਖਿਆ ਕਿ ਭਾਈ ਘਨੱਈਆ ਜੀ ਨੇ ਕਦੀ ਵੀ ਨਹੀਂ ਕਿਹਾ ਕਿ ਮੈਂ ਇੰਨੀ ਮਿਹਨਤ ਨਾਲ ਪਾਣੀ ਲਿਆਉਂਦਾ ਹਾਂ ਤੇ ਤੁਸੀਂ ਆਪਣੇ ਚਰਨਾਂ 'ਤੇ ਡੋਲ ਕੇ ਖ਼ਾਲੀ ਭਾਂਡਾ ਮੈਨੂੰ ਫੜਾ ਦਿੰਦੇ ਹੋ। ਬਸ, ਇੰਨੀ ਤੜਪ ਸੀ ਕਿ ਗੋਬਿੰਦ ਜੀ ਕੋ ਪਾਨਾ ਹੈ। ਗੋਬਿੰਦ ਜੀ ਕੇਵਲ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚੋਂ ਹੀ ਮਿਲਣੇ ਹਨ। ਤਿੰਨ ਮਹੀਨਿਆਂ ਤੋਂ ਬਾਅਦ ਗੁਰੂ ਤੇਗ਼ ਬਹਾਦਰ ਜੀ ਦੇ ਘੋੜਿਆਂ ਦੀ ਸੇਵਾ ਵਿਚ ਜਾ ਪਹੁੰਚੇ।

ਭਾਈ ਘਨੱਈਆ ਜੀ ਪ੍ਰੇਮ ਨਾਲ ਭਿੱਜ ਕੇ ਸੇਵਾ ਕਰਦੇ ਹਨ। ਅੱਜ ਗੁਰੂ ਤੇਗ਼ ਬਹਾਦਰ ਜੀ ਆਪਣੇ ਘੋੜਿਆਂ ਵਾਲੇ ਟਿਕਾਣੇ 'ਤੇ ਆਏ ਤੇ ਭਾਈ ਸਾਹਿਬ ਦਾ ਨੇਮ ਸੀ ਘੋੜਿਆਂ ਦੀ ਸੇਵਾ, ਜਲ ਦੀ ਸੇਵਾ ਤੇ ਸਮਾਂ ਮਿਲਣਾ ਸੰਗਤ ਵਿਚ ਬੈਠਕੇ ਕੀਰਤਨ ਸੁਣਨਾ, ਨਹੀਂ ਤਾਂ ਇਕਾਂਤ ਵਿਚ ਬੈਠ ਕੇ ਗੁਰੂ ਗੁਰੂ ਜੱਪੀ ਜਾਣਾ। ਭਾਈ ਘਨੱਈਆ ਜੀ ਨੇ ਦੇਖਿਆ ਕਿ ਸੱਚੇ ਪਾਤਿਸ਼ਾਹ ਆ ਪਹੁੰਚੇ ਹਨ। ਹਜ਼ੂਰ ਦੇ ਚਰਨਾਂ ਵਿਚ ਝੁੱਕ ਕੇ ਮੱਥਾ ਟੇਕਿਆ। ਸੱਚੀ ਸਰਕਾਰ ਨੇ ਅੱਜ ਆਪਣੇ ਪਵਿੱਤਰ ਹਸਤ ਕਮਲ ਇਸ ਮਹਾਨ ਸਿੱਖ ਦੇ ਸਿਰ ਉੱਤੇ ਰੱਖੇ। ਸੰਤ ਰਤਨ ਮਾਲ ਵਿਚ ਲਿਖਿਆ ਹੈ ਕਿ ਸਰੀਰ ਮੇਂ ਅਸ਼ਰੀਰੀ ਭਾਸਿਆ। ਇਸਦਾ ਭਾਵ ਇਹ ਹੈ ਕਿ ਇਸ ਦੇਹ ਦੇ ਵਿਚੋਂ ਬਦੇਹ ਹੋ ਗਏ। ਗੁਰੂ ਤੇਗ਼ ਬਹਾਦਰ ਸਿਰ 'ਤੇ ਹੱਥ ਰੱਖਦੇ ਹਨ ਤੇ ਤਿੰਨ ਸ਼ਬਦ, ਨਾਲੇ ਸਿਰ ਪਲੋਸਦੇ ਹਨ, ਨਾਲੇ ਕਹਿੰਦੇ ਹਨ ਨਿਹਾਲ ਨਿਹਾਲ ਨਿਹਾਲ ਤੇ ਕਿਹਾ ਉੱਠ ਗੁਰੂ ਕੇ ਲਾਲ, ਤੂੰ ਬੜੀ ਵੱਡੀ ਸੇਵਾ ਕਰਨੀ ਹੈ ਮਨੁੱਖਤਾ ਦੀ। ਭਾਈ ਘਨੱਈਆ ਜੀ ਜਦੋਂ ਉੱਠੇ ਹਨ ਤਾਂ ਹੁਣ ਜ਼ਿੰਦਗੀ ਪਲਟ ਚੁੱਕੀ ਸੀ। ਅਸੀਂ ਕਹਾਂਗੇ ਇਹ ਕਿਵੇਂ ? ਗੁਰੂ ਅਰਜਨ ਦੇਵ ਜੀ ਦੇ ਕਦੀ ਬਚਨ ਪੜ੍ਹੋ ਕਿ ਪੂਰੇ ਗੁਰੂ ਨੇ ਮੇਹਰ ਕੀਤੀ। ਉਹਨੇ ਤਿਨਕੇ ਤਿਨਕੇ ਵਿਚ ਹਰਿਆਵਲ ਪੈਦਾ ਕਰ ਦਿੱਤੀ।

ਆਨੰਦਪੁਰ ਸਾਹਿਬ ਦੀ ਧਰਤੀ 'ਤੇ ਟਿੱਕ ਗਏ। ਇਹਨਾਂ ਨੇ ਨੇਮ ਬਣਾ ਲਿਆ, ਇਥੇ ਇਕ ਮਸ਼ਕ ਬਣਾਈ। ਉਸਦੇ ਵਿਚ ਪਾਣੀ ਪਾ ਕੇ ਗੁਰੂ ਦੇ ਲੰਗਰ ਦੀ ਸੇਵਾ ਕਰਨੀ। ਭਾਵਨਾ ਨਾਲ ਹਜ਼ੂਰ ਦੇ ਚਰਨਾਂ ਵਿਚ ਆ ਕੇ ਕੀਰਤਨ, ਬਾਣੀ ਦਾ ਪਾਠ ਸੁਣਨਾ। ਸਮਾਂ ਲੰਘਦਾ

ਗਿਆ। ਭਾਈ ਸਾਹਿਬ ਭਾਈ ਘਨੱਈਆ ਜੀ ਸਾਈਂ ਦੇ ਚਰਨਾਂ ਵਿਚ ਜੁੜੇ ਰਹੇ। ਇਸੇ ਸਮੇਂ ਦੇ ਦੌਰਾਨ ਇਕ ਘਟਨਾ ਹੈ। ਇਸ ਘਟਨਾ ਨੂੰ ਪ੍ਰੋਫ਼ੈਸਰ ਪ੍ਰੀਤਮ ਸਿੰਘ ਨੇ, ਪ੍ਰੋਫ਼ੈਸਰ ਪਿਆਰਾ ਸਿੰਘ ਪਦਮ ਨੇ, ਪ੍ਰਿੰਸੀਪਲ ਸਤਬੀਰ ਸਿੰਘ ਨੇ ਤੇ ਖ਼ਾਸ ਕਰਕੇ ਸੰਤ ਰਤਨ ਮਾਲ਼ ਵਿਚ ਵੀ ਦਰਜ ਕੀਤਾ ਹੈ ਸੇਵਾ ਪੰਥੀ ਮਹਾਂਪੁਰਸ਼ਾਂ ਨੇ। ਹਜ਼ੂਰ ਨੇ ਕਿਹਾ ਸ਼ਸਤਰ ਪਾਉਣੇ ਹਨ। ਪਾਣੀ ਢੋਣ ਵਾਲਾ ਮਸ਼ਕ ਮੋਢੇ 'ਤੇ ਰੱਖਣ ਵਾਲਾ, ਇਸਨੂੰ ਕਿਸੇ ਨੇ ਕਹਿ ਦਿੱਤਾ ਕਿ ਤੁਸੀਂ ਸ਼ਸਤਰ ਕਿਉਂ ਨਹੀਂ ਪਾਏ, ਗੁਰੂ ਦਾ ਹੁਕਮ ਹੈ ਤਾਂ ਕਹਿੰਦੇ ਹਨ ਕਿ ਭਾਈ ਸਾਹਿਬ ਨੇ ਇਕ ਤੇਗਾ ਆਪਣੇ ਇਕ ਪਾਸੇ ਲਟਕਾ ਲਿਆ ਤੇ ਉਹ ਤੇਗਾ ਸਹੀ ਤਰ੍ਹਾਂ ਸਿਪਾਹੀਆਂ ਦੀ ਤਰ੍ਹਾਂ ਇਹਨਾਂ ਕੋਲੋਂ ਲਟਕਾਇਆ ਨਾ ਗਿਆ। ਉਥੇ ਕਿਸੇ ਨੇ ਪੁੱਛਿਆ ਕਿ ਤੇਗਾ ਤਾਂ ਲਟਕਾ ਲਿਆ, ਪਰ ਤੈਨੂੰ ਤਾਂ ਪਤਾ ਨਹੀਂ ਕਿ ਤੇਗਾ ਲਟਕਾਉਣਾ ਕਿਵੇਂ ਹੈ ਤੇ ਜੰਗ ਵਿਚ ਜਾ ਕੇ ਤੂੰ ਕੀ ਕਰੇਂਗਾ ? ਅੱਗੋਂ ਕਹਿਣ ਲੱਗੇ ਕਿ ਭਾਈ ਜੀ, ਮੈਂ ਤੇਗਾ ਇਸ ਕਰਕੇ ਨਹੀਂ ਬੰਨ੍ਹਿਆ ਕਿ ਮੈਂ ਜੰਗ ਵਿਚ ਲੜਨਾ ਹੈ, ਸਗੋਂ ਇਸ ਕਰਕੇ ਬੰਨ੍ਹ ਕੇ ਤੁਰਿਆ ਹਾਂ ਕਿ ਜਦੋਂ ਕੋਈ ਮੈਨੂੰ ਮਾਰਨ ਆਵੇ ਤਾਂ ਮੈਂ ਕਹਾਂਗਾ ਕਿ ਆ ਲੈ ਫੜ ਮੇਰਾ ਤੇਗਾ, ਇਸ ਦੇ ਨਾਲ ਹੀ ਸੇਵਾ ਕਰਦਿਆਂ ਮੈਨੂੰ ਗੁਰੂ ਦੇ ਚਰਨਾਂ ਵਿਚ ਪਹੁੰਚਾ ਦੇ। ਮੈਂ ਆਪਣੇ ਲਈ ਤੇਗਾ ਬੰਨ੍ਹਿਆ ਹੈ, ਕਿਸੇ ਦੇ ਮਾਰਨ ਲਈ ਨਹੀਂ ਤੇਗਾ ਬੰਨ੍ਹਿਆ। ਉਸ ਸਿੱਖ ਨੇ ਕਿਹਾ ਵਾਹ ਤੂੰ ਕੋਈ ਸਿੱਖ ਹੈਂ, ਕਮਜ਼ੋਰ ਬੁਜ਼ਦਿਲ ਹੈਂ ਤੂੰ। ਤੇਗਾ ਬੰਨ੍ਹ ਕੇ ਤੁਰਿਆ ਫਿਰਦਾ ਹੈਂ ਆਪਣੀ ਮੌਤ ਦਾ ਸਾਮਾਨ ਕਰਕੇ।

ਇਹ ਖ਼ਬਰ ਗੁਰੂ ਪਾਤਿਸ਼ਾਹ ਤੱਕ ਪਹੁੰਚ ਗਈ। ਹਜ਼ੂਰ ਨੇ ਬੁਲਾਇਆ। ਕਹਿਣ ਲੱਗੇ, ਭਾਈ ਜੀ, ਤੁਸੀਂ ਕੀ ਦੱਸਦੇ ਪਏ ਹੋ ਕਿ ਤੇਗਾ ਬੰਨ੍ਹਿਆ ਹੈ। ਤੁਹਾਨੂੰ ਪਤਾ ਨਹੀਂ ਤੇਗਾ ਕਿਸ ਲਈ ਹੈ ? ਕਹਿਣ ਲੱਗੇ ਸੱਚੇ ਪਾਤਿਸ਼ਾਹ ! ਇਸ ਲਈ ਕਿ ਕੋਈ ਮਾਰਨ ਆਵੇ ਤਾਂ ਤੇਗਾ ਦੇ ਦੇਵਾਂਗਾ। ਹਜ਼ੂਰ ਨੇ ਕਿਹਾ, ਤੁਹਾਨੂੰ ਤੇਗ ਦੀ ਲੋੜ ਨਹੀਂ, ਤੁਹਾਡੇ ਲਈ ਤੇਗਾ ਅਸੀਂ ਪਾਇਆ ਹੈ। ਤੁਹਾਨੂੰ ਕੀ ਕਿਹਾ ਸੀ ਘੋੜਿਆਂ ਦੇ ਤਬੇਲੇ ਵਿਚ ? ਭਾਈ ਘਨੱਈਆ ਜੀ ਹੱਥ ਜੋੜ ਕੇ ਕਹਿਣ ਲੱਗੇ, ਸੱਚੇ ਪਾਤਿਸ਼ਾਹ ! ਉਸ ਦਿਨ ਮੈਂ ਮੰਗ ਮੰਗੀ ਸੀ ਪਰ ਹੁਣ ਹੋਰ ਭਰੋਸਾ ਹੋ ਗਿਆ ਹੈ। ਗੁਰੂ ਜੀ ਕਹਿਣ ਲੱਗੇ ਕਿ ਮਾਨਵਤਾ ਦੀ ਸੇਵਾ ਕਰੋ। ਗੁਰੂ ਦੇ ਚਰਨਾਂ ਵਿਚ ਰਹਿਣਾ ਹੈ। ਨਾਲ ਸ਼ਬਦ ਕਹਿ ਦਿੱਤਾ ਕਿ ਹਰ ਇਕ ਨੂੰ ਪ੍ਰੇਮ ਕਰੋ। ਤੁਹਾਡਾ ਕੰਮ ਜਿਹੜੀ ਮਸ਼ਕ ਚੁੱਕੀ ਹੈ, ਪਾਣੀ ਪਿਲਾਉ, ਲੋੜਵੰਦਾਂ ਨੂੰ ਲੰਗਰ ਛਕਾਉ, ਕੀਰਤਨ ਬਾਣੀ ਕੋਈ ਸੁਣਨ ਆਵੇ, ਉਸਨੂੰ ਕੀਰਤਨ ਸੁਣਾਉ। ਭਾਈ ਘਨੱਈਆ ਜੀ ਨੇ ਹੱਥ ਜੋੜ ਦਿੱਤੇ। ਗੁਰੂ ਕਲਗੀਧਰ ਦਾਤੇ ਨੇ ਇਹਨਾਂ 'ਤੇ ਰਹਿਮਤਾਂ ਕੀਤੀਆਂ। ਹੁਣ ਸਮਾਂ ਉਹ ਆ ਬਣਿਆ ਜਿਹੜੀ ਘਟਨਾ ਬਾਰੇ ਤੁਸੀਂ ਸਾਰੇ ਪੜ੍ਹਦੇ ਹੋ।

ਆਨੰਦਪੁਰ ਸਾਹਿਬ ਦੀ ਧਰਤੀ ਨੂੰ ਘੇਰੇ ਪੈ ਗਏ ਹਨ। ਜ਼ਾਲਮ ਚਾਰ-ਚੁਫੇਰੇ ਆਨੰਦਪੁਰ ਸਾਹਿਬ ਨੂੰ ਘੇਰ ਕੇ ਗੁਰੂ ਕਲਗੀਧਰ ਪਾਤਿਸ਼ਾਹ ਜੀ ਦੇ ਪਰਿਵਾਰ ਨੂੰ ਤੇ ਉਹਨਾਂ ਨੂੰ ਜੀਉਂਦੇ-ਜੀਅ ਫੜਨਾ ਚਾਹੁੰਦੇ ਹਨ। ਗੁਰੂ ਕਲਗੀਧਰ ਜੀ ਦੇ ਸਿੱਖ ਸ਼ਸਤਰ ਫੜ ਕੇ

ਮੈਦਾਨੇ ੰਗ ਵਿਚ ਜੂਝਦੇ ਪਏ ਹਨ ਤੇ ਇਸ ਗੁਰੂ ਦੇ ਲਾਲ ਨੇ ਚਿੱਟੇ ਬਸਤਰ ਆਪਣੇ ਤਨ 'ਤੇ ਪਾ ਲਏ। ਇਕ ਚਿੱਟਾ ਝੰਡਾ ਇਹਨਾਂ ਨੇ ਆਪਣੀ ਮਸ਼ਕ ਦੇ ਉੱਤੇ ਬੰਨ੍ਹ ਲਿਆ। ਪਾਣੀ ਦੀ ਮਸ਼ਕ ਭਰ ਕੇ ਮੋਢੇ 'ਤੇ ਰੱਖ ਕੇ ਤੁਰ ਪਏ। ਜਦੋਂ ਜੰਗ ਵਿਚ ਜਾਣਾ ਤਾਂ ਇਹਨਾਂ ਨੇ ਪਹਾੜੀਆਂ ਦੇ ਮੋਰਚੇ ਵਿਚ ਵੀ ਪਹੁੰਚ ਜਾਣਾ। ਇਹਨਾਂ ਨੇ ਮੁਗ਼ਲਾਂ ਦੇ ਮੋਰਚੇ ਵਿਚ ਵੀ ਪਹੁੰਚਣਾ ਤੇ ਸਾਰਾ ਦਿਨ ਜੰਗ ਲੱਗਣੀ। ਜਦੋਂ ਕਿਸੇ ਨੇ ਫੱਟ ਖਾ ਕੇ ਵਿਲਕ ਨੇ ਕਹਿਣਾ, ਹਾਏ ਪਾਣੀ ਤਾਂ ਉਸਦੇ ਮੂੰਹ ਨੂੰ ਆਪਣਾ ਹੱਥ ਲਾ ਮਸ਼ਕ ਵਿਚੋਂ ਪਾਣੀ ਕੱਢ ਕੇ ਉਸਨੂੰ ਪਿਲਾ ਦੇਣਾ। ਇਥੋਂ ਤੱਕ ਕਿ ਭਾਈ ਸਾਹਿਬ ਨੇ ਜਦੋਂ ਜਲ ਛਕਾਉਣਾ ਤਾਂ ਕਈਆਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਇਹ ਵਿਕਾਊ ਮਾਲ ਹੈ, ਰੁਪਈਏ ਲੈ ਕੇ ਦੁਸ਼ਮਣਾਂ ਨੇ ਖ਼ਰੀਦ ਲਿਆ ਹੈ। ਜਦੋਂ ਕਿਹਾ ਸੱਚੇ ਪਾਤਿਸ਼ਾਹ ! ਇਹ ਦੁਸ਼ਮਣਾਂ ਨੂੰ ਪਾਣੀ ਪਿਲਾਉਂਦਾ ਹੈ ਤਾਂ ਹਜ਼ੂਰ ਨੇ ਆਪਣੇ ਕੋਲ ਬੁਲਾਇਆ। ਕਹਿਣ ਲੱਗੇ ਭਾਈ ਘਨੱਈਆ ਜੀ, ਇਹ ਸਿੰਘ ਕੀ ਕਹਿ ਰਹੇ ਹਨ ? ਕਹਿਣ ਲੱਗੇ ਮਹਾਰਾਜ ਹੁਕਮ ! ਕਹਿੰਦੇ ਹਨ ਕਿ ਦੁਸ਼ਮਣ ਨੂੰ ਪਾਣੀ ਪਿਲਾ ਰਹੇ ਹੋ। ਭਾਈ ਘਨੱਈਆ ਜੀ ਹੱਥ ਜੋੜ ਕੇ ਕਹਿਣ ਲੱਗੇ - ਮੇਰੇ ਦਾਤਾ ! ਇਹ ਦੁਸ਼ਮਣ ਪਏ ਮਾਰਦੇ ਹਨ, ਮੈਂ ਜ਼ਖ਼ਮੀ ਦੁਸ਼ਮਣ ਦੇ ਮੂੰਹ ਵਿਚ ਪਾਣੀ ਦੀਆਂ ਬੂੰਦਾਂ ਸਿੰਜ ਕੇ ਦੁਸ਼ਮਣੀ ਪਿਆ ਮਾਰਦਾ ਹਾਂ ਕਿ ਲੋਕਾਂ ਨੂੰ ਪਤਾ ਲੱਗ ਜਾਏ ਕਿ ਗੁਰੂ ਕਲਗੀਧਰ ਜੀ ਦਾ ਸਿੱਖ ਡਿੱਗਿਆਂ ਹੋਇਆਂ ਦੇ ਮੂੰਹ ਵਿਚ ਪਾਣੀ ਵੀ ਪਾਂਦਾ ਪਿਆ ਹੈ। ਗੁਰੂ ਸਾਹਿਬ ਹੱਥੋਂ ਡੱਬੀ ਦੇ ਕੇ ਕਹਿਣ ਲੱਗੇ - ਭਾਈ ਘਨੱਈਆ ਜੀ ! ਪਿਆਸਿਆਂ ਨੂੰ ਪਾਣੀ ਪਿਲਾਉਂਦੇ ਹੋ ਤੇ ਜਦੋਂ ਕਿਸੇ ਦੇ ਸਰੀਰ ਵਿਚੋਂ ਖ਼ੂਨ ਨਿਕਲਦਾ ਹੋਵੇ ਤਾਂ ਮੇਰੇ ਲਾਲ, ਉਸਦੇ ਜ਼ਖ਼ਮ ਨੂੰ ਸਾਫ਼ ਕਰਕੇ ਮਲ੍ਹਮ ਵੀ ਲਾਓ।

ਸੱਚ ਹੈ, ਉਸ ਮਲ੍ਹਮ ਨਾਲ ਕੇਵਲ ਜ਼ਖ਼ਮ ਨਹੀਂ ਭਰਨੇ, ਉਹਨਾਂ ਦੇ ਅੰਦਰੋਂ ਦੁਸ਼ਮਣੀ ਵਾਲੀ ਬਿਰਤੀ ਖ਼ਤਮ ਹੋ ਜਾਏਗੀ। ਉਥੇ ਉਹ ਭਾਵਨਾ ਵਾਲਾ ਹਿਰਦਾ ਕਹਿ ਰਿਹਾ ਹੈ ਕਿ ਦੁਨੀਆਂ ਦੇ ਲੋਕੋ ! ਹਰ ਹਿਰਦੇ ਵਿਚ ਮੇਰੇ ਗੁਰੂ ਕਲਗੀ ਵਾਲੇ ਆਪ ਬਿਰਾਜਮਾਨ ਹਨ। ਸੱਚੀ ਸਰਕਾਰ ਤਰੁੱਠ ਪਏ ਤੇ ਨਾਲ ਕਹਿ ਦਿੱਤਾ ਕਿ ਸਿੱਖੋ ! ਇਸ 'ਤੇ ਸ਼ੱਕ ਨਾ ਕਰਿਉ। ਕਿਉਂ ? ਕਹਿਣ ਲੱਗੇ ਤੁਸੀਂ ਗੁਰੂ ਅਰਜਨ ਦੇਵ ਜੀ ਦੀ ਸੁਖਮਨੀ ਪੜ੍ਹਦੇ ਹੋ? ਸਿੱਖਾਂ ਨੇ ਕਿਹਾ, ਪੜ੍ਹਦੇ ਹਾਂ। ਕਹਿਣ ਲੱਗੇ ਕਿ ਤੁਹਾਡੇ ਵਿਚੋਂ ਤਾਂ ਕੇਵਲ ਪੜ੍ਹਦੇ ਹੀ ਹਨ, ਪਰ ਅਸਲ ਵਿਚ ਇਸਦੇ ਵਿਚ ਸੁਖਮਨੀ ਵਰਤਣ ਲੱਗ ਪਈ ਹੈ। ਦਾਤਾ ! ਇਸਦੇ ਅੰਦਰ ਸੁਖਮਨੀ ਕਿਵੇਂ ਵਰਤਦੀ ਹੈ ? ਉਥੇ ਹਜ਼ੂਰ ਨੇ ਇਕ ਬਚਨ ਕਿਹਾ ਕਿ -

*ਮਨਿ ਸਾਚਾ ਮੁਖਿ ਸਾਚਾ ਸੋਇ॥*
*ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*

(ਸੁਖਮਨੀ ਸਾਹਿਬ)

ਇਕ ਗੁਰੂ ਤੋਂ ਬਿਨਾਂ ਦੂਜਾ ਇਸ ਨੂੰ ਕੁਝ ਵੀ ਨਹੀਂ ਦਿੱਸਦਾ ਪਿਆ। ਇਹ ਬ੍ਰਹਮ ਗਿਆਨੀ ਦੇ ਲੱਛਣ ਹਨ। ਹਜ਼ੂਰ ਨੇ ਫ਼ੁਰਮਾਇਆ ਕਿ ਪੰਜਾਂ ਤੱਤਾਂ ਦਾ ਸਰੀਰ ਬਣਿਆ ਹੈ। ਭਾਈ ਘਨੱਈਆ ਨੇ ਪੰਜਾਂ ਤੱਤਾਂ ਦੀ ਰਹਿਤ ਜੀਊਣੀ ਸ਼ੁਰੂ ਕਰ ਦਿੱਤੀ ਹੈ। ਮਹਾਰਾਜ ! ਪੰਜਾਂ ਤੱਤਾਂ ਦੀ ਰਹਿਤ ਕੀ ਹੈ ? ਕਹਿਣ ਲੱਗੇ ਕਿ ਕਬੀਰ ਸਾਹਿਬ ਦੇ ਬਚਨ ਪੜ੍ਹੇ ਹਨ ਕਿ-

*ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥*
*ਐਸੀ ਰਹਤ ਰਹਉ ਹਰਿ ਪਾਸਾ॥*

(ਅੰਗ ੩੨੭)

ਇਸ ਨੇ ਜਲ ਤੋਂ ਮਰਯਾਦਾ ਲੈ ਲਈ ਹੈ। ਇਸਦੇ ਕੋਲ ਜਲ ਵਾਲੀ ਰੀਤ ਹੈ। ਇਸਦੇ ਅੰਦਰ ਪਵਨ ਵਾਲੀ ਰੀਤ ਹੈ। ਇਸਦੇ ਕੋਲ ਅੱਗ ਵਾਲੀ ਰੀਤ ਹੈ। ਇਸਦੇ ਕੋਲ ਮਿੱਟੀ ਵਾਲੀ ਰੀਤ ਹੈ। ਇਸਦੇ ਕੋਲ ਆਕਾਸ਼ ਤੱਤ ਵਾਲੀ ਰੀਤ ਹੈ। ਸਿੱਖ ਪੁੱਛਦੇ ਹਨ ਕਿ ਦਾਤਾ ! ਪੰਜਾਂ ਤੱਤਾਂ ਦੀ ਰਹਿਤ ਕਿਵੇਂ ? ਕਹਿਣ ਲੱਗੇ - ਪੜ੍ਹੋ, ਜਿਹੜਾ ਜਲ ਹੈ ਉਹ ਕਦੀ ਵੀ ਮੈਲਾ ਨਹੀਂ ਹੁੰਦਾ। ਉਹ ਲੋਕਾਂ ਦੀ ਮੈਲ ਉਤਾਰ ਕੇ ਫਿਰ ਨਿਰਮਲ ਹੈ ਤੇ ਜਿਸਨੂੰ ਹਰ ਥਾਂ 'ਤੇ ਸਾਈਂ ਦਿੱਸਣ ਲੱਗ ਪਵੇ, ਉਹ ਇੰਨਾ ਕੁ ਨਿਰਮਲ ਹੋ ਗਿਆ ਹੈ ਕਿ ਭਾਈ ਘਨੱਈਆ ਕਰੋੜਾਂ ਲੋਕਾਂ ਦੀ ਮੈਲ ਨੂੰ ਧੋ ਕੇ ਉਹਨਾਂ ਮੈਲਿਆਂ ਵਿਚ ਰਹਿ ਕੇ ਫਿਰ ਵੀ ਨਿਰਮਲ ਦਾ ਨਿਰਮਲ ਹੈ। ਦੂਜਾ ਗੁਣ ਇਹਨਾਂ ਨੇ ਲਿਆ ਅਗਨ ਕੋਲੋਂ। ਅੱਗ ਕੋਲ ਕੋਈ ਆ ਜਾਏ, ਤਾਂ ਉਹ ਕਦੀ ਵਿਤਕਰਾ ਕਰਦੀ ਹੈ ਕਿ ਮੈਂ ਇਸ ਨੂੰ ਸੇਕ ਨਹੀਂ ਦੇਣਾ। ਅੱਗ ਕਦੀ ਕਹਿੰਦੀ ਹੈ ਕਿ ਮੈਂ ਤੇਰੀ ਮੈਲ ਨਹੀਂ ਸਾੜਨੀ। ਅੱਗ ਦੇ ਕੋਲ ਸੋਨਾ ਵੀ ਆ ਜਾਏ ਤਾਂ ਸਾਰੀ ਮੈਲ ਸੋਨੇ ਦੀ ਸਾੜ ਕੇ ਸ਼ੁੱਧ ਕਰਦੀ ਹੈ। ਜਿਹੜਾ ਨੇੜੇ ਆ ਜਾਏ ਉਸ ਨੂੰ ਨਿੱਘ ਦਿੰਦੀ ਹੈ। ਭਾਈ ਘਨੱਈਆ ਤਾਂ ਅੱਗ ਦੀ ਤਰ੍ਹਾਂ ਹੈ। ਇਸਦੇ ਨੇੜੇ ਜਿਹੜਾ ਵੀ ਆ ਗਿਆ, ਉਸਨੂੰ ਇਹਨਾਂ ਨੇ ਪ੍ਰੇਮ ਦਾ ਨਿੱਘ ਦੇਣਾ ਹੀ ਦੇਣਾ ਹੈ।

ਤੀਜਾ ਗੁਣ ਇਹਨਾਂ ਨੇ ਹਵਾ ਕੋਲੋਂ ਲਿਆ ਹੈ। ਕਹਿਣ ਲੱਗੇ-

*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*

(ਸੁਖਮਨੀ ਸਾਹਿਬ)

ਹਵਾ ਅਮੀਰਾਂ ਤੇ ਗ਼ਰੀਬਾਂ ਨੂੰ ਇਕੋ ਜਿਹਾ ਸੁੱਖ ਦਿੰਦੀ ਹੈ ਤੇ ਭਾਈ ਘਨੱਈਆ ਜੀ ਹਵਾ ਦੀ ਤਰ੍ਹਾਂ ਸਾਰਿਆਂ ਨੂੰ ਸਕੂਨ ਪਏ ਦਿੰਦੇ ਹਨ। ਚੌਥਾ ਪ੍ਰਮਾਣ ਲਿਆ। ਕਹਿਣ ਲੱਗੇ ਭਾਈ ਘਨੱਈਆ ਜੀ ਤਾਂ ਧਰਤੀ ਦੀ ਤਰ੍ਹਾਂ ਹਨ। ਕੋਈ ਇਹਨਾਂ ਨੂੰ ਮਾੜਾ ਕਹਿ ਦੇਵੇਗਾ ਤਾਂ ਵੀ ਉਸਦੇ ਮੂੰਹ ਵਿਚ ਪਾਣੀ ਪਾਉਣਗੇ, ਕੋਈ ਇਹਨਾਂ ਨੂੰ ਭਲਾ ਕਹਿ ਦੇਵੇਗਾ ਤਾਂ ਵੀ ਪਾਣੀ ਪਾਉਣਗੇ। ਧਰਤੀ ਨੂੰ ਕੋਈ ਪੁੱਟ ਲਵੇ ਤਾਂ ਧਰਤੀ ਕਲਪਦੀ ਨਹੀਂ ਤੇ ਜੇ ਧਰਤੀ ਉੱਤੇ ਕੋਈ ਲੇਪਨ ਕਰ ਦੇਵੇ ਤਾਂ ਉਸਦੀ ਖ਼ੁਸ਼ਾਮਦ ਨਹੀਂ ਕਰਦੀ।

*ਬ੍ਰਹਮ ਗਿਆਨੀ ਕੈ ਧੀਰਜੁ ਏਕ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*

(ਸੁਖਮਨੀ ਸਾਹਿਬ)

ਪੰਜਵਾਂ ਗੁਣ ਭਾਈ ਘਨੱਈਏ ਵਿਚ ਆਕਾਸ਼ ਵਾਲਾ ਆ ਗਿਆ ਹੈ। ਆਕਾਸ਼ ਸਰਵ-ਵਿਆਪਕ ਹੈ। ਆਕਾਸ਼ ਕਦੀ ਟੇਢਾ ਨਹੀਂ ਹੁੰਦਾ। ਭਾਈ ਸਾਹਿਬ ਭਾਈ ਘਨੱਈਆ ਜੀ ਜਿਵੇਂ ਆਕਾਸ਼ ਸਾਰਿਆਂ ਨੂੰ ਆਪਣੇ ਕਲਾਵੇ ਵਿਚ ਲਈ ਬੈਠਾ ਹੈ, ਇਸੇ ਤਰ੍ਹਾਂ ਭਾਈ ਘਨੱਈਏ ਦਾ ਹਿਰਦਾ ਆਕਾਸ਼ ਦੀ ਤਰ੍ਹਾਂ ਵਿਸ਼ਾਲ ਹੋ ਗਿਆ ਹੈ। ਇਸਦੀ ਧਰਮਸ਼ਾਲਾ ਵਿਚ ਕੋਈ ਤੁਰਕ ਆਵੇ, ਕੋਈ ਹਿੰਦੂ ਆਵੇ, ਕੋਈ ਅਰਬੀ ਆਵੇ, ਕੋਈ ਬੰਗਾਲੀ ਆਵੇ, ਇਹ ਤਾਂ ਆਕਾਸ਼ ਦੀ ਤਰ੍ਹਾਂ ਸਾਰਿਆਂ ਨੂੰ ਆਪਣੇ ਕਲਾਵੇ ਵਿਚ ਲੈ ਲਵੇਗਾ। ਸਾਹਿਬ ਕਹਿਣ ਲੱਗੇ-

*ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ॥*
*ਜੈਸੇ ਧਰ ਊਪਰਿ ਆਕਾਸੁ॥*

(ਸੁਖਮਨੀ ਸਾਹਿਬ)

ਅੱਜ ਮਲ੍ਹਮ ਦੀ ਡੱਬੀ ਮਿਲੀ ਹੈ ਤੇ ਪੂਰੇ 300 ਸਾਲ ਹੋ ਗਏ ਸਨ ਭਾਈ ਸਾਹਿਬ ਨੂੰ ਡੱਬੀ ਤੇ ਮਲ੍ਹਮ ਦਿੱਤਿਆਂ। ਹੁਣ ਮਸ਼ਕ ਚੁੱਕੀ, ਜਦੋਂ ਵੀ ਕੋਈ ਡਿੱਗਾ, ਪਹਿਲਾਂ ਉਸਨੂੰ ਪਾਣੀ ਪਿਲਾਇਆ। ਪਾਣੀ ਪੀਣ ਤੋਂ ਬਾਅਦ ਦੇਖਿਆ ਜਦੋਂ ਉਸਦੇ ਸਰੀਰ ਵਿਚੋ ਖ਼ੂਨ ਨਿਕਲਦਾ ਪਿਆ ਹੈ ਤਾਂ ਮਸ਼ਕ ਨੂੰ ਕੋਲ ਰੱਖ ਕੇ ਕਹਿਣ ਲੱਗੇ, ਲਿਆ ਮੈਂ ਤੇਰੇ ਜ਼ਖ਼ਮ ਨੂੰ ਸਾਫ਼ ਕਰਦਾ ਹਾਂ। ਦੁਸ਼ਮਣ ਕਹਿੰਦਾ ਹੈ ਕਿ ਅੱਗੇ ਤੂੰ ਪਾਣੀ ਪਿਲਾਉਂਦਾ ਸੀ, ਹੈ ਤੂੰ ਗੁਰੂ ਦਾ ਸਿੱਖ ਤੇ ਹੁਣ ਮਲ੍ਹਮ ਨਾਲ ਮੇਰੇ ਜ਼ਖ਼ਮ ਨੂੰ ਸਾਫ ਕਰਕੇ ਕੀ ਕਰਨਾ ਚਾਹੁੰਦਾ ਹੈਂ ? ਕਹਿਣ ਲੱਗੇ ਕਿ ਜ਼ਾਲਮ ਦੇ ਹਿੱਤ ਵਿਚ ਆਏ ਤਾਂ ਜ਼ਾਲਮ ਬਿਰਤੀ ਵਾਲਾ ਜ਼ਖ਼ਮਾਂ ਵਿਚ ਲੂਣ ਛਿੱੜਕਦਾ ਹੈ ਤੇ ਗੁਰੂ ਨਾਨਕ ਦਾ ਸਿੱਖ ਆਪਣੇ ਘਰ ਡਿੱਗੇ ਹੋਏ ਦੁਸ਼ਮਣ ਦੇ ਜ਼ਖ਼ਮ ਸਾਫ਼ ਕਰਕੇ ਉਸਦੇ ਉੱਤੇ ਮਲ੍ਹਮ ਲਾਉਂਦਾ ਪਿਆ ਹੈ। ਭਾਈ ਸਾਹਿਬ ਨੇ ਜਦੋਂ ਮਲ੍ਹਮ ਲਾ ਕੇ ਪੱਟੀ ਬੰਨ੍ਹੀ ਤਾਂ ਉਹ ਰੋਣ ਲੱਗ ਪਿਆ। ਭਾਈ ਘਨੱਈਆ ਜੀ ਕਹਿੰਦੇ ਹਨ ਕਿ ਕਿਤੇ ਮਲ੍ਹਮ ਲਗਾਉਂਦਿਆਂ ਤੇਰੇ ਜ਼ਖ਼ਮ ਨੂੰ ਜ਼ਿਆਦਾ ਖੇਦ ਤਾਂ ਨਹੀਂ ਹੋਇਆ ? ਹੱਥ ਜੋੜ ਕੇ ਦੁਸ਼ਮਣ ਕਹਿੰਦਾ ਹੈ, ਨਹੀਂ, ਗੁਰੂ ਕਲਗੀਧਰ ਦੇ ਚਰਨਾਂ ਤੋਂ ਪੁਰਜ਼ਾ-ਪੁਰਜ਼ਾ ਕੁਰਬਾਨ ਹੋਣਾ ਚਾਹੁੰਦਾ ਹਾਂ, ਜਿਹੜਾ ਸਾਡੇ ਡਿੱਗਿਆਂ ਹੋਇਆਂ ਨੂੰ ਵੀ ਮਲ੍ਹਮ ਤੇ ਪੱਟੀਆਂ ਕਰਾਉਂਦਾ ਪਿਆ ਹੈ। ਕਹਿੰਦਾ ਹੈ, ਜੇ ਰੱਬ ਨੇ ਮੈਨੂੰ ਤਾਕਤ ਦਿੱਤੀ ਤਾਂ ਮੈਂ ਸ਼ਸਤਰ ਨਹੀਂ ਫੜਾਂਗਾ, ਕਿਉਂਕਿ ਜਿਸ ਦੇ ਸਿੱਖ ਮਲ੍ਹਮਾਂ ਲਗਾਉਂਦੇ ਹਨ, ਉਹ ਗੁਰੂ ਕਦੀ ਕਿਸੇ ਦਾ ਵੈਰੀ ਨਹੀਂ ਹੋ ਸਕਦਾ। ਭਾਈ ਸਾਹਿਬ ਦੇ ਨੇਤਰ ਭਿੱਜੇ, ਕਹਿਣ ਲੱਗੇ ਤੂੰ ਕਦੀ ਬਾਣੀ ਨਹੀਂ ਨਾ ਪੜ੍ਹੀ। ਸਾਡੇ ਘਰੋਂ ਇਕ ਆਵਾਜ਼ ਆਉਂਦੀ ਹੈ-

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*

*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥*

(ਅੰਗ ੮੫੩)

ਭਾਈ ਘਨੱਈਆ ਜੀ ਨੂੰ ਉਹ ਕਹਿਣ ਲੱਗਾ ਕਿ ਕਿਤੇ ਗੁਰੂ ਮੇਹਰ ਕਰੇ, ਮੈਨੂੰ ਉਸ ਪ੍ਰੀਤਮ ਦੀ ਝਲਕ ਮਿਲ ਜਾਏ।

ਸਮੇਂ ਨੇ ਕਰਵਟ ਲਈ। ਜੰਗ ਖੰਦ ਹੋ ਗਈ। ਆਨੰਦਪੁਰ ਸਾਹਿਬ ਤੋਂ ਤੋੜ ਵਿਛੋੜੇ ਹੋ ਗਏ। ਗੁਰੂ ਦੇ ਲਾਲ ਸ਼ਹੀਦ ਹੋ ਗਏ। ਭਾਈ ਘਨੱਈਆ ਜੀ ਆਪਣੇ ਅੰਦਰ ਬੈਰਾਗ ਲੈ ਕੇ ਧਰਮਸ਼ਾਲਾ ਨੂੰ ਚਲੇ ਗਏ। ਇਥੇ ਇਕ ਘਟਨਾ ਸੰਤ ਰਤਨ ਮਾਲ ਵਾਲਿਆਂ ਨੇ ਲਿਖੀ ਹੈ। ਕਹਿੰਦੇ ਹਨ ਕਿ ਇਕ ਮੁਗ਼ਲ ਭਾਈ ਘਨੱਈਆ ਜੀ ਨੂੰ ਲੱਭਦਿਆਂ ਲੱਭਦਿਆਂ ਪਹੁੰਚਿਆ। ਜਦੋਂ ਇਸਨੂੰ ਪਤਾ ਲੱਗਾ ਕਿ ਇਥੇ ਉਸ ਭਾਈ ਘਨੱਈਆ ਜੀ ਦੀ ਧਰਮਸ਼ਾਲਾ ਹੈ ਜਿਹੜਾ ਮਸ਼ਕ ਦੇ ਨਾਲ ਡਿੱਗਿਆਂ ਹੋਇਆਂ ਨੂੰ ਪਾਣੀ ਪਿਲਾਉਂਦਾ ਸੀ ਤੇ ਉਸਦਾ ਜ਼ਖ਼ਮ ਜਿਹੜਾ ਕਦੀ ਮਲ੍ਹਮ ਲਾ ਕੇ ਭਰਿਆ ਸੀ ਤਾਂ ਅੰਦਰ ਨੇ ਕਿਹਾ ਕਿ ਅੱਜ ਚਰਨ ਫੜੀਂ ਉਸ ਮਹਾਂਪੁਰਸ਼ ਦੇ ਤੇ ਉਸਦੇ ਚਰਨਾਂ ਤੋਂ ਕੁਰਬਾਨ ਜਾਈਂ। ਤੇਰੀ ਦਿੱਤੀ ਪਾਣੀ ਦੀ ਘੁੱਟ ਨਾਲ, ਲਾਈ ਹੋਈ ਮਲ੍ਹਮ ਨਾਲ ਮੈਨੂੰ ਪਰਤ ਕੇ ਜ਼ਿੰਦਗੀ ਮਿਲੀ ਹੈ।

ਜਦੋਂ ਧਰਮਸ਼ਾਲਾ ਵਿਚ ਗਏ ਤਾਂ ਪਤਾ ਲੱਗਾ ਕਿ ਭਾਈ ਸਾਹਿਬ ਨਦੀ ਦੇ ਕਿਨਾਰੇ ਬੈਠੇ ਹਨ। ਇਸਦੇ ਕੋਲ ਇਕ ਪਾਰਸ ਦੀ ਵੱਟੀ ਸੀ। ਕੀ ਦੇਖਦੇ ਹਨ ਕਿ ਨਦੀ ਦਾ ਨਿਰਮਲ ਜਲ ਪਿਆ ਵਹਿੰਦਾ ਹੈ। ਡੂੰਘਾ ਪਾਣੀ ਵੱਗਦਾ ਹੈ ਤੇ ਭਾਈ ਸਾਹਿਬ ਦੇ ਨੇਤਰ ਮੁੰਦੇ ਹੋਏ ਹਨ ਤੇ ਗੁਰੂ ਨਾਨਕ ਸਾਹਿਬ ਦੇ ਚਰਨਾਂ ਨੂੰ ਹਿਰਦੇ ਵਿਚ ਵਸਾ ਕੇ ਗੁਰੂ ਦੀ ਬਾਣੀ ਦਾ ਅਭਿਆਸ ਪਏ ਕਰਦੇ ਹਨ। ਉਸ ਮੁਗ਼ਲ ਨੇ ਦਰਸ਼ਨ ਕੀਤੇ, ਠੰਢ ਪੈ ਗਈ। ਮਨ ਨੇ ਕਿਹਾ, ਇਸਦੀ ਕੀ ਸੇਵਾ ਕਰੇਂਗਾ ? ਜੇਬ ਵਿਚ ਹੱਥ ਮਾਰਿਆ, ਕੀਮਤੀ ਪਾਰਸ ਦੀ ਵੱਟੀ ਸੀ। ਇਕੋ ਦੱਮ ਭਾਈ ਸਾਹਿਬ ਨੇ ਜਦੋਂ ਨੇਤਰ ਖੋਲ੍ਹੇ ਤਾਂ ਇਸ ਮੁਗ਼ਲ ਨੇ ਆਪਣੇ ਵੱਲੋਂ ਭੇਟਾ ਰੱਖੀ ਤੇ ਮੱਥਾ ਟੇਕ ਦਿੱਤਾ।

ਭਾਈ ਘਨੱਈਆ ਜੀ ਹੱਸ ਪਏ। ਕਹਿਣ ਲੱਗੇ ਮੈਨੂੰ ਪਹਿਚਾਣਿਆ ਜੇ? ਕਹਿਣ ਲੱਗੇ ਹਾਂ, ਤੇਰੇ ਵਿਚ ਮੇਰਾ ਰੱਬ ਵੱਸਦਾ ਹੈ। ਹੱਸ ਕੇ ਵੱਟੀ ਚੁੱਕੀ ਤੇ ਨਦੀ ਵਿਚ ਸੁੱਟ ਦਿੱਤੀ। ਉਸਦੇ ਮਨ ਵਿਚ ਫੁਰਨਾ ਉੱਠਿਆ ਤੇ ਉਹ ਮੁਗ਼ਲ ਰੋ ਪਿਆ। ਕਹਿਣ ਲੱਗਾ, ਦੇਖੋ ਮੈਂ ਤੁਹਾਨੂੰ ਇੰਨਾ ਕੀਮਤੀ ਪੱਥਰ ਦਿੱਤਾ ਪਰ ਤੁਸੀਂ ਕਦਰ ਨਹੀਂ ਜਾਣੀ ਤੇ ਨਦੀ ਵਿਚ ਸੁੱਟ ਦਿੱਤਾ। ਮੇਰਾ ਪੱਥਰ ਮੈਨੂੰ ਵਾਪਸ ਦੇ ਦਿਉ। ਜੇ ਤੁਸੀਂ ਨਹੀਂ ਵਰਤਣਾ ਤਾਂ ਮੈਂ ਤੇ ਵਰਤਾਂ। ਉਹਨਾਂ ਨੇ ਉਸ ਤੁਰਕ ਦੀ ਬਾਂਹ ਫੜੀ। ਨਦਰ ਭਰ ਕੇ ਨਦੀ ਨੂੰ ਦੇਖਿਆ ਤੇ ਨਦੀ ਦੋ ਫਾੜ ਹੋ ਗਈ। ਵਿਚੋਂ ਮਿੱਟੀ ਦਾ ਨਿੱਕਾ ਜਿਹਾ ਡੱਬਾ ਨਿਕਲਿਆ। ਉਤੇ ਲਾਲ ਪਏ ਚਮਕਦੇ ਸਨ। ਕਹਿਣ ਲੱਗੇ ਜਿਹੜਾ ਤੇਰਾ ਹੈ, ਆਪਣਾ ਪਹਿਚਾਣ ਕੇ ਲੈ ਜਾ। ਕਹਿੰਦੇ ਹਨ ਕਿ ਉਸੇ ਵੇਲੇ ਚਰਨ ਫੜ ਲਏ ਤੇ ਕਹਿੰਦਾ ਹੈ, ਮੈਂ ਭੁੱਲ ਗਿਆ। ਭਾਈ ਸਾਹਿਬ ਕਹਿੰਦੇ ਹਨ ਕਿ ਦੇਖ, ਤੈਨੂੰ ਰੱਬ ਨੇ ਜ਼ਿੰਦਗੀ

ਦਿੱਤੀ ਹੈ। ਤੂੰ ਕਿਹੜੇ ਪੱਥਰਾਂ ਵਿਚ ਭੁੱਲਿਆ ਪਿਆ ਹੈਂ। ਗੁਰੂ ਦੀ ਮੱਤ ਨੂੰ ਕਮਾ ਲਈਏ ਤਾਂ ਸਾਰੀ ਜ਼ਿੰਦਗੀ ਹੀ ਪਾਰਸ ਹੋ ਜਾਂਦੀ ਹੈ। ਕਹਿੰਦਾ ਹੈ ਕਿ ਬਸ ਹੁਣ ਮੈਂ ਤੇਰੇ ਜੋਗਾ ਹੀ ਹਾਂ।

ਭਾਈ ਸਾਹਿਬ ਭਾਈ ਘਨੱਈਆ ਜੀ ਨੇ ਇੱਥੇ ਸੰਗਤਾਂ ਨਾਲ ਇਕ ਨਵੀਂ ਕਿਰਤ ਸ਼ੁਰੂ ਕੀਤੀ ਕਿ ਹੱਥੀਂ ਰੱਸੇ ਵੱਟਣੇ ਹਨ ਤੇ ਉਹਨਾਂ ਨੂੰ ਵੱਟ ਕੇ ਤੇ ਵੇਚਕੇ ਸੰਗਤ ਦੀ ਸੇਵਾ ਕਰਨੀ ਹੈ। ਆਇਆਂ ਨੂੰ ਪਾਣੀ ਪਿਲਾਉਣਾ ਹੈ। ਭੁੱਖਿਆਂ ਨੂੰ ਰੋਟੀ ਦੇਣੀ ਹੈ। ਰਹਿਣ-ਬਸੇਰੇ ਵਾਲਿਆਂ ਨੂੰ ਮੰਜੇ ਤੇ ਬਿਸਤਰੇ ਦੇਣੇ ਹਨ। ਸੇਵਾ ਕਰਨ ਤੋਂ ਬਾਅਦ ਧਰਮਸ਼ਾਲਾ ਵਿਚ ਆ ਗਏ। ਪਿੱਠ ਲਾ ਕੇ ਥੰਮ੍ਹ ਦੇ ਨਾਲ ਬੈਠ ਗਏ। ਕੀਰਤਨ ਸ਼ੁਰੂ ਹੋ ਗਿਆ। ਭਾਈ ਸਾਹਿਬ ਜੀ ਕੀਰਤਨ ਸੁਣਦੇ ਪਏ ਹਨ। ਅੱਜ ਚਿਹਰੇ 'ਤੇ ਨੂਰ ਦੀ ਲਾਲੀ ਚੜ੍ਹੀ ਹੋਈ ਹੈ। ਅੱਜ ਮੇਰੇ ਗੁਰੂ ਨਾਨਕ ਸਾਹਿਬ ਦੇ ਘਰੋਂ ਸੱਦਾ ਪਿਆ ਆਉਂਦਾ ਹੈ। ਰਬਾਬੀ ਸਿੰਘਾਂ ਨੇ ਕੀਰਤਨ ਕੀਤਾ। ਦੇਖਿਆ ਅੱਜ ਭਾਈ ਘਨੱਈਆ ਜੀ ਦਾ ਹੱਥ ਕਿਉਂ ਨਹੀਂ ਹਿੱਲਿਆ? ਜਦੋਂ ਸੂਰਜ ਦੀ ਟਿੱਕੀ ਨਿਕਲੀ, ਇਕ ਸੇਵਾਦਾਰ ਕੋਲ ਗਿਆ ਤੇ ਭਾਈ ਸਾਹਿਬ ਦੇ ਹੱਥ ਨੂੰ ਹਿਲਾਇਆ। ਇਕੋ ਦੱਮ ਉਹਨਾਂ ਦਾ ਸਰੀਰ ਇਕ ਪਾਸੇ ਨੂੰ ਜਾ ਪਿਆ। ਸੱਚ ਜਾਣਿਉ, ਸਾਰੇ ਘਟਾਂ ਵਿਚ ਜੋਤ ਦੇਖਣ ਵਾਲਾ ਪਰਮ ਜੋਤ ਵਿਚ ਲੀਨ ਹੋ ਗਿਆ। ਪ੍ਰੇਮ ਨਾਲ ਸੇਵਾ ਕਰਦੇ ਕਰਦੇ ਇਹ ਸੇਵਾ ਪੰਥੀ ਮਹਾਂਪੁਰਸ਼ ਭਾਈ ਸਾਹਿਬ ਭਾਈ ਘਨੱਈਆ ਜੀ ਗੋਬਿੰਦ ਦੇ ਗੀਤ ਸੁਣਦਿਆਂ ਸੁਣਦਿਆਂ ਗੋਬਿੰਦ ਵਿਚ ਲੀਨ ਹੋ ਗਏ।

ਆਉ ਗੁਰੂ ਦੇ ਸਿੱਖੋ ! ਉਸ ਮਹਾਨ ਪੁਰਸ਼ ਨੂੰ ਅਸੀਂ ਚੇਤੇ ਕੀਤਾ ਹੈ ਤੇ ਅਰਦਾਸ ਕਰੀਏ-ਦਾਤਾ ! ਕ੍ਰਿਪਾ ਕਰ, ਸਾਡੇ ਮਨ-ਮੁਟਾਵ ਖ਼ਤਮ ਕਰ ਦੇ। ਸਾਡੇ ਅੰਦਰੋਂ ਊਚ-ਨੀਚ ਦੀ ਬਿਰਤੀ ਖ਼ਤਮ ਕਰ ਦੇ। ਸਾਨੂੰ ਕਿਤੇ ਸਮਦ੍ਰਿਸ਼ਟੀ ਬਖ਼ਸ਼ ਦੇ। ਕ੍ਰਿਪਾ ਕਰ, ਸਾਨੂੰ ਸੂਝ ਬਖ਼ਸ਼ ਤਾਂਕਿ ਅਸੀਂ ਤੇਰੇ ਚਰਨਾਂ ਨਾਲ ਜੁੜ ਸਕੀਏ, ਉਸ ਗੁਰਸਿੱਖ ਵਾਂਗ, ਜਿਸ ਗੁਰਸਿੱਖ ਦਾ ਜੀਵਨ ਸੀ ਕਿ

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੬)

ਇੰਨੀਆਂ ਬੇਨਤੀਆਂ ਸਵੀਕਾਰ ਕਰਨੀਆਂ। ਭੁੱਲਾਂ ਚੁੱਕਾਂ ਲਈ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



